


ਪ੍ਰਕਾਸ਼ਨ ਨੰ: 115

# ਚਿੱਠੀਆਂ ਲਿਖ ਸਤਿਗੁਰਾਂ ਵੱਲ ਪਾਈਆਂ



6/- ਰੁਪਏ

ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ

ੴ ਵਾਹਿਗੁਰੂ ਜੀ ਕੀ ਫ਼ਤਹਿ॥ ਪ੍ਰਕਾਸ਼ਨ ਨੰ: 115

# ਚਿੱਠੀਆਂ ਲਿਖ ਸਤਿਗੁਰਾਂ ਵੱਲ ਪਾਈਆਂ




ਲੇਖਕ :
ਮਨੋਹਰ ਸਿੰਘ ਮਾਰਕੋ

ਪ੍ਰਕਾਸ਼ਕ
ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ।

# ਚਿੱਠੀਆਂ ਲਿਖ ਸਤਿਗੁਰਾਂ ਵੱਲ ਪਾਈਆਂ



ਪ੍ਰਕਾਸ਼ਕ : ਸਿੱਖ ਮਿਸ਼ਨਰੀ ਕਾਲਜ (ਰਜਿ:), ਲੁਧਿਆਣਾ।
ਛਾਪਕ : ਬਰਾਈਟ ਪ੍ਰਿੰਟਰਜ਼, ਜਲੰਧਰ।
ਟਾਈਪਸੈਟਿੰਗ : ਸੁਰਜੀਤ ਕੰਪਿਊਟਰਜ਼, ਬਸਤੀ ਸ਼ੇਖ, ਜਲੰਧਰ। ਫੋਨ : 2432046

*ਮਿਲਣ ਦੇ ਪਤੇ :*

ਸਿੱਖ ਮਿਸ਼ਨਰੀ ਕਾਲਜ (ਰਜਿ:)

1051/14, ਫੀਲਡ ਗੰਜ, ਲੁਧਿਆਣਾ-141 008 ਫੋਨ : 0161-5021815
Website : www.sikhmissionarycollege.org
E-mail : query@smcludhiana.com

*ਸਬ-ਆਫ਼ਿਸ :*

C-135, ਮਾਨਸਰੋਵਰ ਗਾਰਡਨ, ਨਵੀਂ ਦਿੱਲੀ-110015 ਫੋਨ : 011-65330502

ਅਤੇ ਸਿੱਖ ਮਿਸ਼ਨਰੀ ਕਾਲਜ ਦੇ ਸਭ ਸਰਕਲਾਂ ਪਾਸੋਂ

ਇਹ ਚਿੱਠੀਆਂ ਕੋਈ ਮੇਰਾ ਮਨ ਪਰਚਾਵੇ ਦਾ ਸਾਧਨ ਨਹੀਂ। ਇਹ ਮੇਰੇ ਅਣਵਗੇ ਅੱਥਰੂ ਹਨ, ਮੇਰੇ ਗਲੇ ਵਿਚ ਅਟਕੀਆਂ ਹਿਚਕੀਆਂ ਹਨ, ਮੇਰਾ ਦਬਿਆ-ਦਬਿਆ ਰੋਣ ਦਾ ਉਪਰਾਲਾ ਹੈ; ਮਤਾਂ ਕਿਸੇ ਡਾਰੋਂ ਟੁੱਟੇ ਨੂੰ ਵਾਜ ਮਾਰ ਕੇ ਵਾਪਸ ਮੋੜ ਸਕਾਂ, ਜਾਂ ਕਿਸੇ ਸੰਸਥਾ ਦੇ ਸੁਤ-ਨੀਂਦੇ ਨੈਣਾਂ ਨੂੰ ਪੰਥਕ ਸਥਿਤੀ ਦਾ ਭੋਰਾ ਕੁ ਝਾਵਲਾ ਦੱਸ ਸਕਾਂ।

ਚਿੱਠੀਆਂ ਤੋਂ ਮੇਰਾ ਮੰਤਵ ਤੇ ਉਪਰਾਲਾ ਪ੍ਰਤੱਖ ਹੈ, ਇਹ ਚਿੱਠੀਆਂ ਆਪਣੇ ਪੂਜਯ ਸਤਿਗੁਰੂ ਜੀ ਨੂੰ ਸੰਬੋਧਨ ਕੀਤੀਆਂ ਹਨ, ਪਰ ਵਿਅੰਗ ਦਾ ਮੂੰਹ ਸੰਗਤਾਂ ਵੱਲ ਹੈ। ਸੰਗਤਾਂ ਵਿਚ ਸਤਿਕਾਰੇ ਨੇਮੀ ਵੀ ਹਨ, ਪ੍ਰੇਮੀ ਵੀ ਹਨ, ਸੰਤ ਵੀ ਹਨ ਅਤੇ ਰਾਗੀ ਪ੍ਰਚਾਰਕ ਵੀ ਹਨ ਪਰ ਮੇਰੇ ਮੰਤਵ ਦਾ ਮੁੱਖ ਧੁਰਾ ਉਹ ਮਨਮੁਖ ਹਨ ਜਿਨ੍ਹਾਂ ਨੇ ਰਹਿਤਵਾਨ ਗੁਰਸਿੱਖਾਂ ਦੀ ਕਰਨੀ ਨੂੰ ਘੱਟੇ ਰੋਲ ਛੱਡਿਆ ਹੈ।

ਮਨ ਆਖਦਾ ਹੈ, ਕਿ ਵੇਖ ਕੇ ਅਣਡਿੱਠ ਕਰਨ ਦਾ ਜਤਨ ਸ਼ਾਂਤੀਦਾਇਕ ਹੈ, ਪਰ ਬੁੱਧੀ ਆਖਦੀ ਹੈ ਕਿ ਸ਼ਾਂਤੀ ਨਾਲੋਂ ਸੁਧਾਰ ਪਰਬਲ ਹੈ। ਇਨ੍ਹਾਂ ਚਿੱਠੀਆਂ ਤੋਂ ਮੇਰਾ ਮੰਤਵ ਅਤੇ ਉਪਰਾਲਾ ਪ੍ਰਤੱਖ ਹੈ, ਭਾਵੇਂ ਵੇਦਨਾ ਦੱਸਣ ਲਈ ਅੱਖਰਾਂ ਦੀ ਚੋਣ ਅਪੂਰਣ ਹੋਵੇ। ਸੋ ਕਿਸੇ ਵੀ ਉਕਾਈ ਲਈ ਖਿਮਾਂ ਚਾਹਵਾਂਗਾ।

ਤੁਸੀਂ ਮੰਨੋਗੇ ਕਿ ਹੜ੍ਹ ਵਿਚ ਆਇਆ ਪਾਣੀ; ਚੌਗਿਰਦੇ ਦੀ ਮੈਲ ਹੀ ਤਾਂ ਹੈ। ਆਉ! ਜ਼ਾਤੀਅਤ ਤੋਂ ਉੱਪਰ ਉਠ ਕੇ, ਇਕ ਮਿਲਵਾਂ ਤ੍ਰਾਣ, ਚੌਗਿਰਦਾ ਹੂੰਝਣ 'ਤੇ ਲਾਈਏ, ਅਤੇ ਪੰਥ ਵਿਚ ਪਸਰੀ ਗ਼ਲਾਜਤ ਤੋਂ ਮੁਕਤ ਹੋਈਏ; ਕਿ ਅੰਨ੍ਹੀਆਂ ਅੱਖਾਂ ਵਿਚ ਕੇਵਲ ਸੁਰਮੇ ਦੀ ਸਲਾਈ ਨਾਲ ਸੁਹਜ ਨਹੀਂ ਉਗਮ ਪੈਂਦਾ।

—ਮਨੋਹਰ ਸਿੰਘ (ਮਾਰਕੋ)

1 ਮਈ, 1979

"ਬਾਝ ਖੁਸ਼ੀ ਦੇ ਹਸਿਆ ਨਹੀਂ ਜਾਂਦਾ, ਰੋਣੇਂ ਗ਼ਮਾਂ ਦੇ ਬਾਝ ਨਹੀਂ ਰੋਏ ਜਾਂਦੇ।
ਬਿਨਾਂ ਦਰਦ ਨਹੀਂ ਸੀਨੇ 'ਚ ਛੇਕ ਪੈਂਦਾ, ਬਿਨਾਂ ਛੇਕ ਨਹੀਂ ਮੋਤੀ ਪਰੋਏ ਜਾਂਦੇ।"

# ਮੁਬਾਰਕਬਾਦ

ਚਿੱਠੀਆਂ ਤੇਰੀਆਂ ਵਾਚੀਆਂ, ਤੂੰ ਲਿਖੀਆਂ ਸਤਿਗੁਰੂ ਵੱਲ।
ਲਖੀਂ ਹੱਥ ਨਾ ਆਂਵਦੀ, ਦਾਨਸ਼ਮੰਦਾਂ ਦੀ ਗੱਲ।
ਰਮਜ਼ਾਂ ਤੇਰੀਆਂ ਗੁੱਝੀਆਂ, ਸਾਨੂੰ ਹਰਦਮ ਰਹਿਸਨ ਯਾਦ।
ਇਸ ਪਰਿਵਰਤਣ ਵਾਸਤੇ, ਤੈਨੂੰ ਲੱਖ ਮੁਬਾਰਕਬਾਦ।
ਧੰਨ ਤੇਰੇ ਜਜ਼ਬਾਤ ਨੇ, ਕਿੰਨੀ ਕੁ ਦਈਏ ਦਾਦ।
ਸਤਿਗੁਰੂ ਤੇਰੀ ਲੇਖਣੀ, ਸਦਾ ਰਖੇ ਆਬਾਦ।
ਚਿੱਠੀਆਂ ਅੰਦਰ ਸੁਹਣਿਆ, ਤੂੰ ਮਿਸ਼ਰੀ ਦਿਤੀ ਘੋਲ।
ਜੁਗ ਜੁਗ ਜੀਵੇਂ ਮਾਰਕੋ, ਤੇਰੇ ਸੁਣਦੇ ਰਹੀਏ ਬੋਲ।

—ਅਮਰਜੀਤ ਸਿੰਘ 'ਸ਼ਾਦ'

# ਕੁਝ ਲੇਖਕ ਬਾਰੇ

ਮਨੋਹਰ ਸਿੰਘ ਮਾਰਕੋ ਕਵਿਤਾ ਦਾ ਮੁਸ਼ਤਾਕ ਹੈ, ਕੈਮਰੇ ਦਾ ਸ਼ੌਕੀਨ ਹੈ, ਵਪਾਰੀ ਵੀ ਸਫ਼ਲ ਹੈ ਅਤੇ ਗੁਰਬਾਣੀ ਦਾ ਰਸੀਆ ਹੈ।

ਉਸ ਦੇ ਮਨ ਵਿਚ ਝਾਕਿਆਂ ਇਕ ਅਜਿਹੀ ਤਲਾਸ਼, ਇਕ ਅਜਿਹੀ ਪਿਆਸ ਦੇ ਦਰਸ਼ਨ ਹੁੰਦੇ ਹਨ, ਜੋ ਸਿਰਫ਼ ਇਕ ਬੇਕਰਾਰ ਆਤਮਾ ਦਾ ਹਿੱਸਾ ਹੋ ਸਕਦੀ ਹੈ ਤੇ ਇਸ ਬੇਕਰਾਰੀ ਦਾ ਮੁਜੱਸਮਾ ਹੈ ਮਨੋਹਰ ਸਿੰਘ ਮਾਰਕੋ, ਜੋ ਕਦੀ "ਅਰਸ਼ੀ" ਸ਼ਾਇਰ ਹੁੰਦਾ ਸੀ, ਅੱਜ ਇਕ ਉਘੜਵਾਂ ਰੀਸਰਚ-ਸਕਾਲਰ, ਇਕ ਤਿੱਖਾ ਤਨਜ਼-ਨਗਾਰ ਅਤੇ ਗੁਰੂ ਇਤਿਹਾਸ ਦਾ ਸਫ਼ਲ ਪਾਰਖੂ ਹੈ।

ਹਾਂ ਤੇ ਗੱਲ ਇਉਂ ਚੱਲੀ ਕਿ ਅੰਦਰ ਦੀ ਕਿਸੇ ਧੁਖਣੀ ਨੇ ਉਸ ਨੂੰ ਆਤਮਿਕ-ਮਨੋਰਥ ਦੀ ਭਾਲ ਦਾ ਝਾਵਲਾ ਦੱਸਿਆ। ਅਮੁਕ ਸਿਰੜ, ਅਥਾਹ ਲਗਨ ਅਤੇ ਆਕਰਸ਼ਣ ਵੇਗ ਇਸ ਇਕੋ ਬੰਦੇ ਦੇ ਵੱਖ-ਵੱਖ ਅੰਗ ਹਨ।

ਜੇ ਬਰਨਾਰਡ-ਸ਼ਾ ਅਤੇ ਸ਼ੈਕਸਪੀਅਰ ਦੀ ਹਾਥ ਲੈਣ ਦਾ ਚਾਅ ਕੁੱਦਿਆ ਤਾਂ ਕਿਤਨੇ ਸਾਲਾਂ ਦੀ ਕੰਮੋਂ ਮਿਲੀ ਸਾਰੀ ਵੇਹਲ ਇਸ ਦੇ ਅਰਪਣ ਕਰ ਦਿੱਤੀ। ਜੇ ਗ਼ਾਲਬ, ਫ਼ੈਜ਼ ਤੇ ਇਕਬਾਲ ਵੱਲ ਮੂੰਹ ਕੀਤਾ ਤਾਂ ਗੱਲ ਪੜ੍ਹਨ ਤੱਕ ਹੀ ਨਹੀਂ ਨਿਬੜੀ ਸਗੋਂ ਕਿਤਨਾ ਕੁਝ ਜ਼ਬਾਨੀ ਯਾਦ ਹੋ ਗਿਆ। ਜੇ ਧਾਰਮਿਕ ਖੇਤਰ ਵੱਲ ਧਿਆਨ ਦਿੱਤਾ ਤਾਂ ਪਿਛਲੇ ਵੀਹ ਪੰਝੀ ਸਾਲਾਂ ਦੀ ਅਣਥੱਕ ਘਾਲਣਾ ਨਾਲ ਇਕ ਸਿਦਕ ਨਿਭਦਾ ਜਾ ਰਿਹਾ ਹੈ। ਹੱਥ ਲਿਖਤੀ ਪੁਰਾਤਨ ਇਤਿਹਾਸਕ ਬੀੜਾਂ ਦਾ ਅਧਿਐਨ, ਸੈਂਕੜਿਆਂ ਦੀ ਗਿਣਤੀ ਵਿਚ ਕੀਤਾ। ਸ਼ਾਇਦ ਹੀ ਕੋਈ ਮਹੱਤਵਪੂਰਣ ਲਿਖਤੀ ਬੀੜ ਇਹੋ ਜਿਹੀ ਹੋਵੇ ਜਿਸ ਦੀ ਮਹੱਤਤਾ ਬਾਰੇ ਜ਼ਰੂਰੀ ਫੋਟੋ ਅਤੇ ਲੋੜੀਂਦੀ ਜਾਣਕਾਰੀ ਨਾ ਲਈ ਹੋਵੇ। ਇਸ ਕੰਮ ਲਈ ਚੋਖੀ ਮਾਇਆ ਤੇ ਬੇਅੰਤ ਸਮਾਂ ਖਰਚਣ ਦੀ ਦਲੇਰੀ ਕੀਤੀ।

ਗੁਰੂ ਸਾਹਿਬਾਂ ਦੇ ਅਨੇਕਾਂ ਅਣਛਪੇ ਹੁਕਮਨਾਮੇ ਅਤੇ ਗੁਰੂ ਸਾਹਿਬਾਂ ਦੇ ਵੰਨ-ਸੁਵੰਨੇ ਕਲਮੀ ਚਿਤਰਾਂ ਆਦਿ ਦਾ ਬੇਓੜਕ ਭੰਡਾਰ ਵੀ ਸਾਂਭ ਰੱਖਿਆ ਹੈ। ਜਨਮ ਸਾਖੀਆਂ ਬਾਰੇ ਹੋਰ ਜਾਣਕਾਰੀ ਕਿਥੋਂ ਪ੍ਰਾਪਤ ਹੁੰਦੀ ਹੈ। ਉਦਾਸੀਆਂ ਦੇ ਅੱਡੇ, ਮਹੰਤਾਂ ਦੇ ਡੇਰੇ, ਮਠ ਤੇ ਪੁਰਾਤਨ ਥੇਹਾਂ ਤੋਂ ਜੋ ਧਾਰਮਿਕ ਸਮੱਗਰੀ ਲੱਭ ਸਕੀ ਉਸ ਨੂੰ ਸਾਂਭ ਲਿਆ। ਅੱਜ ਜੇ ਜਨਮ ਸਾਖੀਆਂ, ਗੁਰੂ ਸਾਹਿਬਾਂ ਦੇ ਦਸਖਤਾਂ ਦੀ ਸਮਝ ਸੂਝ ਅਤੇ ਪੁਰਾਤਨ ਹੱਥ ਲਿਖਤਾਂ ਦੀ ਅਥਾਰਟੀ ਇਸ ਨਿਕਚੂ ਜਿਹੇ ਬੰਦੇ ਨੂੰ ਮੰਨ ਲਿਆ ਜਾਏ ਤਾਂ ਬਹੁਤ ਢੁਕਵੀਂ ਤੇ ਨਿਆਂ ਪੂਰਵਕ ਸ਼ਰਧਾਂਜਲੀ ਹੋਵੇਗੀ।

ਫ਼ੋਟੋਗ੍ਰਾਫ਼ੀ ਦੇ ਪੱਖੋਂ ਅੰਤਰਰਾਸ਼ਟਰੀ ਪੱਧਰ ਦਾ ਪੁਰਸਕਾਰ ਵਿਜੇਤਾ ਹੈ, ਅਤੇ ਸੂਖਮ-ਕਲਾ ਦਾ ਅਣਥੱਕ ਪੁਜਾਰੀ ਹੈ। ਹਰ ਨਸ਼ਟ ਹੁੰਦੀ ਜਾ ਰਹੀ ਸਮੱਗਰੀ ਨੂੰ ਕੈਮਰੇ ਰਾਹੀਂ ਅਮਰ ਕਰ ਲੈਣਾ ਇਸ ਦਾ ਈਮਾਨ ਹੈ।

ਆਏ ਦਿਨ ਉਹਨਾਂ ਦੇ ਡੇਰੇ ਲੇਖਕਾਂ, ਕਲਾਕਾਰਾਂ ਤੇ ਕਵੀ ਮਿੱਤਰਾਂ ਦਾ ਇਕੱਠ

ਜੁੜਿਆ ਰਹਿੰਦਾ ਹੈ। ਉਹਨਾਂ ਦੀ ਧਾਰਮਿਕ ਸੂਝ ਅਤੇ ਇਕਤ੍ਰਿਤ ਸਮੱਗਰੀ ਬਹੁਤਿਆਂ ਨੂੰ ਡਾਕਟ੍ਰੇਟ ਕਰਨ ਲਈ ਉਕਸਾਂਦੀ ਹੈ। ਪਰ ਇਹਨਾਂ ਸਾਰੇ ਗੁਣਾਂ ਦਾ ਮਾਲਕ ਲਾਲਚ ਤੋਂ ਬੇਨਿਆਜ਼ ਹੋ ਕੇ ਆਪਣਾ ਕਲਾਕਾਰੀ ਸਿਰੜ ਨਿਭਾ ਰਿਹਾ ਹੈ।

"ਚਿੱਠੀਆਂ ਲਿਖ ਸਤਿਗੁਰਾਂ ਵੱਲ ਪਾਈਆਂ" ਨੂੰ ਅੱਜ ਸਾਹਿਤਕ ਅਤੇ ਧਾਰਮਿਕ ਖੇਤਰ ਵਿਚ ਉਨ੍ਹਾਂ ਦੇ ਇਕ ਸ਼ਾਹਕਾਰ ਵਜੋਂ ਸਤਿਕਾਰਿਆ ਗਿਆ ਹੈ। ਹਰ ਸੂਝਵਾਨ ਇਸ ਵਿਚਾਰ ਨਾਲ ਸਹਿਮਤ ਹੈ ਕਿ ਇਹ ਚਿੱਠੀਆਂ ਐਵੇਂ ਕੋਈ ਵਿੰਗਾ ਟੇਢਾ ਪਰਚਾਰ ਨਹੀਂ। ਇਸ ਲੇਖਕ ਪਾਸ ਕੋਈ ਸੇਧ ਹੈ ਅਤੇ ਇਸ ਦੀ ਲੇਖਣੀ ਵਿਚ ਮੌਲਿਕਤਾ ਹੈ। ਹਰ ਅੱਖਰ ਪਿੱਛੇ ਡੂੰਘੀ ਸੋਚ ਅਤੇ ਪਕੇਰਾ ਸੰਜਮ ਹੈ। ਇਨ੍ਹਾਂ ਦੀ ਇਸ ਅਨੋਖੀ ਘਾਲਣਾ ਨੂੰ ਮੈਂ ਜੀ ਆਇਆਂ ਆਖਦਾ ਹਾਂ।

—ਦੇਵਿੰਦਰ ਸਿੰਘ

ਪੰਜਾਬੀ ਵਿਭਾਗ
'ਅਕਾਸ਼ਵਾਣੀ' ਨਵੀਂ ਦਿੱਲੀ

1 ਜੁਲਾਈ, 1976

# ਦੋ ਸ਼ਬਦ

— ਮੇਰੇ ਪਿਆਰੇ ਮਨੋਹਰ ਸਿੰਘ ਜੀ,

ਆਪਣੇ ਹਾਣੀਆਂ ਨਾਲ ਗੱਲਾਂ ਤਾਂ ਸਾਰੀ ਦੁਨੀਆਂ ਕਰਦੀ ਹੈ ਪਰ ਗੱਲ ਕਰਨੀ ਤੇ ਸਰਬ ਵਿਆਪਕ ਸਤਿਗੁਰੂ ਨੂੰ ਸਾਖਿਆਤ ਜਾਣ ਕੇ ਗੱਲ ਕਰਨੀ, ਹਰ ਇਕ ਦੇ ਵੱਸ ਦੀ ਗੱਲ ਨਹੀਂ। ਤੁਸਾਂ ਆਪਣੇ ਗੁਰਦੇਵ ਨਾਲ ਇਤਨੇ ਪਿਆਰੇ ਚੁਹਲ ਕਰਨ ਦਾ ਜੋ ਉਦਮ ਕੀਤਾ ਹੈ, ਇਸ ਦਾ ਪਿਛੋਕੜ ਸ਼ਾਇਦ ਕਿਸੇ ਜਨਮ ਦੀ ਘੋਰ ਤਪੱਸਿਆ ਹੋਵੇ।

ਸੱਚੇ ਸਤਿਗੁਰੂ ਪਿਤਾ ਨਾਲ ਗੱਲ ਤਾਂ ਹਰ ਕੋਈ ਕਰ ਸਕਦਾ ਹੈ, ਪਰ 'ਗੱਲ ਅਤੇ ਗੱਲ' ਵਿਚ ਜ਼ਿਮੀਂ ਅਸਮਾਨ ਜਿੱਡਾ ਅੰਤਰ ਹੈ। ਪਤਾ ਨਹੀਂ ਇਹ ਚਿੱਠੀਆਂ ਲਿਖਦਿਆਂ ਤੁਸਾਂ ਆਪਣੇ ਅੱਥਰੂਆਂ ਵਿਚ ਕਿਤਨੀ ਵਾਰੀ ਗੋਤੇ ਖਾਧੇ ਹੋਣਗੇ।

ਸਤਿਗੁਰੂ ਬਾਬਾ ਸਾਖਿਆਤ ਅਤੇ ਜਾਣੀ ਜਾਣ ਹਨ, ਪਰ ਗੁਰੂ-ਹਜ਼ੂਰੀ ਵਿਚ ਇਤਨੀਆਂ ਸਾਰੀਆਂ ਪੰਥਕ ਕੁਰੀਤੀਆਂ ਦਾ ਆਪਣੇ ਮੂੰਹੋਂ ਇਕਬਾਲ-ਜੁਰਮ ਕਰਨਾ, ਸੱਚੇ ਸਪੁੱਤਰਾਂ ਨੂੰ ਹੀ ਸੋਭਦਾ ਹੈ। ਪਿਛਲੀਆਂ ਗੱਲਾਂ ਦਾ ਪਛਤਾਵਾ ਅਤੇ ਅੱਗੋਂ ਲਈ ਕੁਰੀਤੀਆਂ ਦੂਰ ਕਰਨ ਦਾ ਪ੍ਰਣ ਕਰਨਾ, ਅਸਲੋਂ ਬਹਾਦਰੀ ਤੇ ਭੁੱਲਾਂ ਸੋਧਣ ਦਾ ਸਾਊ ਢੰਗ ਹੈ। ਇਸ ਵਿਅਕਤੀਗਤ ਉਪਰਾਲੇ ਲਈ ਤੁਸੀਂ ਸਤਿਗੁਰੂ ਦੀਆਂ ਰਹਿਮਤਾਂ ਦੇ ਹੱਕਦਾਰ ਹੋ। ਗੁਰਦੇਵ ਜੀ ਤੁਹਾਨੂੰ ਇਸ ਮਿਸ਼ਨ ਵਿਚ ਸਦਾ ਸਫ਼ਲਤਾ ਬਖਸ਼ਣ।

—ਪ੍ਰਿੰਸੀਪਲ ਸੁਜਾਨ ਸਿੰਘ,
ਬੇਬੇ ਨਾਨਕੀ ਕਾਲਜ ਫਾਰ ਵਿਮੈਨ,
ਧਾਰੀਵਾਲ।

# ਧੰਨਵਾਦ

'ਸਿੱਖ ਮਿਸ਼ਨਰੀ ਕਾਲਜ' ਲੁਧਿਆਣਾ ਧੰਨਵਾਦੀ ਹੈ ਸਰਦਾਰ ਮਨੋਹਰ ਸਿੰਘ (ਮਾਰਕੋ) ਜੀ ਦਾ, ਜਿਨ੍ਹਾਂ ਦੀ ਸਿੱਖ ਕੌਮ ਨੂੰ ਸੁਚੱਜੀ ਦੇਣ 'ਚਿੱਠੀਆਂ ਲਿਖ ਸਤਿਗੁਰਾਂ ਵੱਲ ਪਾਈਆਂ' ਪੁਸਤਕ, ਨਿਰੋਲ ਧਰਮ ਪ੍ਰਚਾਰ ਦੇ ਆਸ਼ੇ ਨੂੰ ਮੁੱਖ ਰੱਖ ਕੇ 'ਕਾਲਜ' ਵਲੋਂ ਸਿੱਖ ਸੰਗਤਾਂ ਤੱਕ ਪਹੁੰਚਾਣ ਦਾ ਯਤਨ ਕੀਤਾ ਗਿਆ ਹੈ।

# ਪਹਿਲੀ ਚਿੱਠੀ

ਲਿਖਤਮ ਮਨੋਹਰ ਸਿੰਘ, ਪਾਸੇ ਤ੍ਰਿਪਤਾ ਮਾਤਾ ਜੀ ਦੇ ਲਾਡਲੇ ਸਪੁੱਤਰ ਅਤੇ ਮੇਰੇ ਪੂਜਨੀਕ ਬਾਬਾ ਜੀ ਜੋਗ ਨਿਮਰਤਾ ਸਹਿਤ ਸਤਿਕਰਤਾਰ ਪੁੱਜੇ ਜੀ। ਤੁਹਾਡੀ ਅਪਾਰ ਕਿਰਪਾ ਦੁਆਰਾ ਇੱਥੇ ਸਭ ਸੁਖ ਹੈ।

ਇਹ ਸੱਚਮੁੱਚ ਹੈਰਾਨੀ ਵਾਲੀ ਗੱਲ ਹੈ ਕਿ ਮੈਂ ਆਪਣੀ ਵੇਦਨਾ ਤੁਹਾਨੂੰ ਚਿੱਠੀ ਰਾਹੀਂ ਲਿਖ ਰਿਹਾ ਹਾਂ। ਤੁਸੀਂ ਆਪ ਜਾਣੀ-ਜਾਣ ਹੋ, ਤੁਹਾਨੂੰ ਇਹ ਚਿੱਠੀਆਂ ਵਾਲਾ ਕਸ਼ਟ ਦੇਣ ਤੋਂ ਪਹਿਲਾਂ ਮੈਂ ਬਥੇਰਾ ਸੋਚਿਆ, ਪਰ ਸੱਚ ਮੰਨਣਾ ਕਿ ਪੰਥ ਦੀ ਇਸ ਨਿਘਰੀ ਜਾਂਦੀ ਅਵਸਥਾ ਨੂੰ ਸੁਣਨ ਵਾਲਾ ਚੌਗਿਰਦੇ ਕੋਈ ਦਰਦੀ ਨਜ਼ਰੀਂ ਨਹੀਂ ਪਿਆ।

**"ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ**
**ਮੈ ਤੁਧੁ ਆਗੈ ਅਰਦਾਸਿ॥**
**ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ**
**ਮੇਰਾ ਦੁਖੁ ਸੁਖੁ ਤੁਝ ਹੀ ਪਾਸਿ॥"** *(੭੩੫)*

ਮੈਂ ਯਤਨ ਕਰਾਂਗਾ ਕਿ ਸਮੇਂ-ਸਮੇਂ ਤੁਹਾਨੂੰ ਪੰਥ ਦੀ ਹਾਲਤ ਦੱਸ ਕੇ ਛੇਤੀ ਬਹੁੜਨ ਲਈ ਬੇਨਤੀ ਕਰਾਂ। ਮੈਂ ਇਉਂ ਸੱਚੇ ਦਿਲੋਂ ਪ੍ਰਤੀਤ ਕਰਦਾ ਹਾਂ ਕਿ ਜੇ ਪੰਥ ਦੀ ਇਹੋ ਹਾਲਤ ਕੁਝ ਚਿਰ ਹੋਰ ਰਹੀ ਤਾਂ ਸੰਦੇਹ ਹੈ ਕਿ ਰੁੜ੍ਹੇ ਜਾਂਦਿਆਂ ਦੇ ਮਲਾਹ ਅਖਵਾਉਣ ਵਿਚ ਤੁਹਾਨੂੰ ਵੀ ਕੋਈ ਪ੍ਰਸੰਸਾ ਨਹੀਂ ਹੋਵੇਗੀ। ਮੈਨੂੰ ਪੂਰਨ ਆਸ ਹੈ, ਕਿ ਤੁਸੀਂ ਆਪਣੇ ਬਿਰਦ ਬਾਣੇ ਦੀ ਲਾਜ ਰੱਖਦਿਆਂ ਇਕ ਅੰਜਾਣ ਬੱਚੇ ਨੂੰ ਜ਼ਰੂਰ ਖਿਮਾਂ ਕਰੋਗੇ ਅਤੇ ਪੰਥ ਦੀ ਇਹੋ ਜਿਹੀ ਅਵਸਥਾ ਨੂੰ ਵਿਚਾਰ ਅਧੀਨ ਰੱਖ ਕੋਈ ਅਗਵਾਈ ਬਖਸ਼ੋਗੇ; ਕਿਉਂਕਿ :

**ਜੋ ਡੂਬੇਗੀ ਕਿਸ਼ਤੀ ਤੋ ਡੂਬੇਂਗੇ ਸਾਰੇ,**
**ਨਾ ਹਮ ਹੀ ਬਚੇਂਗੇ ਨਾ ਸਾਥੀ ਹਮਾਰੇ।**

ਭਾਵੇਂ ਮੈਂ ਪੰਥ ਦੀ ਨਿਰਾਸ਼ਾਵਾਦੀ ਹਾਲਤ ਵੱਲ ਆਪ ਜੀ ਦਾ ਧਿਆਨ ਦਿਵਾਉਣ ਲੱਗਾ ਹਾਂ, ਪਰ ਇਸ ਗੱਲੋਂ ਸੰਤੁਸ਼ਟ ਹਾਂ ਕਿ ਅੱਜ ਤੁਹਾਡੇ ਪੂਰਨਿਆਂ 'ਤੇ ਚੱਲਣ ਵਾਲੇ ਗੁਰਸਿੱਖ ਬਿਲਕੁਲ ਅਲੋਪ ਨਹੀਂ ਹੋਏ, ਭਾਵੇਂ ਹੈਨ ਬਹੁਤ ਵਿਰਲੇ-ਵਿਰਲੇ ਹੀ। ਤੁਹਾਡੀ ਅਗਵਾਈ ਤੁਹਾਡੇ ਕੁਰਾਹੇ ਪਏ ਸਿੱਖਾਂ ਲਈ ਅਵੱਸ਼ ਜਾਪਦੀ ਹੈ। ਗੁਰਸਿੱਖ ਤਾਂ ਅੱਗੇ ਹੀ ਤੁਹਾਡੇ ਹੁਕਮ ਵਿਚ ਚੱਲ ਰਹੇ ਹਨ। ਪਰ ਜਿਹੜੇ ਮਨਮੁੱਖਤਾ ਦੇ ਰਾਹ ਪੈ ਗਏ ਹਨ ਉਨ੍ਹਾਂ ਨੂੰ ਤੁਹਾਡੇ ਧਿਆਨ ਦੀ ਪਹਿਲ ਲੋੜੀਂਦੀ ਹੈ।

**"ਜਬ ਭੀ ਆਤੀ ਹੈ, ਚਮਨ ਪਰ ਬਹਾਰ ਆਤੀ ਹੈ।**
**ਵਰਨਾ ਹੱਕਦਾਰ ਤੋ ਵੀਰਾਨੇ ਹੂਆ ਕਰਤੇ ਹੈਂ।"**

ਅੰਤ ਵਿਚ ਮੈਂ ਫਿਰ ਖ਼ਿਮਾਂ ਦਾ ਜਾਚਕ ਹਾਂ। ਕੁਸੈਲੀ ਵਸਤੂ ਦਾ ਸੁਆਦ ਦੱਸਣ ਲੱਗਿਆਂ ਮੂੰਹ ਵਿੰਗਾ ਕਰਨਾ ਹੀ ਪੈਂਦਾ ਹੈ। ਮੈਂ ਸੱਚੇ ਦਿਲੋਂ ਆਪ ਦੀ ਬਖ਼ਸ਼ਿਸ਼ ਦਾ ਕਾਇਲ ਹੁੰਦਿਆਂ ਇਹ ਰਾਹ ਅਪਣਾਇਆ ਹੈ।

**"ਮੇਹਰ ਕਰੇ ਜੇ ਮੇਹਰਵਾਨੁ,**
**ਗੁਰਮੁਖ ਸਾਧ ਸੰਗਤ ਰੰਗੁ ਮਾਣੈ॥"**

ਸਿਆਣੇ ਤੋਂ ਕਿਸੇ ਪੁੱਛਿਆ, "ਮੁੰਦਰੀ ਖੱਬੇ ਹੱਥ ਦਾ ਗਹਿਣਾ ਕਿਉਂ ਹੈ?"

ਉਸ ਕਿਹਾ, "ਸੱਜਾ ਹੱਥ ਤਾਂ ਅੱਗੇ ਹੀ ਬਲਵਾਨ ਹੈ, ਸ਼ਿੰਗਾਰ ਦਾ ਆਦਰ ਤਾਂ ਨਿਰਬਲ ਲੋੜੀਂਦਾ ਹੈ।"



# ਦੂਸਰੀ ਚਿੱਠੀ

ਮੇਰੇ ਸਤਿਕਾਰ ਯੋਗ ਬਾਬਾ ਜੀ ਜੋਗ ਮਨੋਹਰ ਸਿੰਘ ਦੀ ਸਤਿ ਕਰਤਾਰ ਪੁੱਜੇ ਜੀ। ਅਸੀਂ ਸਭ ਆਪ ਜੀ ਦੇ ਦਰਸ਼ਨਾਂ ਲਈ ਵਿਆਕੁਲ ਹਾਂ। ਕ੍ਰਿਪਾ ਕਰਕੇ ਭਾਈ ਮਰਦਾਨਾ ਸਣੇ, ਇਕ ਉਦਾਸੀ ਦਿੱਲੀ ਦੀ ਅਰੰਭ ਕਰੋ। ਪਰ ਇਹ ਖ਼ਿਆਲ ਰੱਖਣਾ, ਕਿ ਇਹ ਉਹ ਦਿੱਲੀ ਨਹੀਂ, ਜਿਹੜੀ ਤੁਸਾਂ ਵੇਖੀ ਸੀ। ਉਦੋਂ ਮੁਗ਼ਲਾਂ ਦਾ ਰਾਜ ਸੀ, ਸਾਧ ਫ਼ਕੀਰਾਂ ਦੇ ਰਾਤ ਕੱਟਣ ਨੂੰ ਥਾਂ ਨਹੀਂ ਸੀ ਹੁੰਦੀ। ਅਜੇ ਤੁਹਾਡੀ ਸਿੱਖੀ ਵੀ ਪ੍ਰਚੱਲਤ ਨਹੀਂ ਸੀ ਹੋਈ। ਤਾਹੀਉਂ ਨਾ ਗੁਰਦੁਆਰੇ ਸਨ, ਨਾ ਲੰਗਰ। ਪਰ ਲੋਕਾਂ ਦੀ ਤੁਹਾਡੇ ਲਈ ਅਪਾਰ ਸ਼ਰਧਾ ਸੀ। ਤੁਸੀਂ ਕਿਰਤ ਕਰਨਾ, ਵੰਡ ਛਕਣਾ ਤੇ ਧਰਮਸ਼ਾਲਾਂ ਬਣਵਾਉਣ ਦਾ ਉਪਦੇਸ਼ ਦੇ ਕੇ ਅੱਗੇ ਚਲੇ ਗਏ। ਹੁਣ ਆ ਕੇ ਤੱਕੋ, ਧਰਮਸ਼ਾਲਾਂ ਦੀ ਥਾਂ ਵੱਡੇ-ਵੱਡੇ ਸੋਨਮਈ ਕਲਸਾਂ ਵਾਲੇ ਗੁਰਦੁਆਰੇ ਹਨ। ਕਥਾ ਕੀਰਤਨ ਰੋਜ਼ ਹੁੰਦੇ ਹਨ ਤੇ ਜਦੋਂ ਜੀ ਕਰੇ, ਗੁਰਦੁਆਰੇ ਵਿਚ ਹੀ ਕੁਸ਼ਤੀਆਂ ਦਾ ਪ੍ਰੋਗਰਾਮ ਵੀ ਸ਼ਾਮਲ ਕਰ ਲਿਆ ਜਾਂਦਾ ਹੈ।

ਪਤਾ ਨਹੀਂ, ਤੁਸਾਂ ਮੁਫ਼ਤ ਕੀਰਤਨ ਕਰਨ ਦੀ ਪਿਰਤ ਕਿਉਂ ਸ਼ੁਰੂ ਕੀਤੀ। ਤੁਹਾਨੂੰ ਤਾਂ ਆਪਣੇ ਸੁਖ ਨਾਲ ਵੀ ਵੈਰ ਸੀ। ਰੱਬੀ ਪਰਚਾਰ ਲਈ ਥਾਂ-ਥਾਂ ਪੁੱਜਣ ਦੇ ਪੈਦਲ ਕਸ਼ਟ ਝਲਦੇ ਰਹੇ। ਹੁਣ ਤਾਂ ਤੁਹਾਡੇ ਪੁਜਾਰੀਆਂ ਪਾਸ ਵੀ ਨਵੀਆਂ ਨਕੋਰ ਕਾਰਾਂ ਹਨ। ਉਹਨਾਂ ਵਿਚ ਪੈਟਰੋਲ ਵੀ ਪੱਲਿਉਂ ਨਹੀਂ ਪਵਾਉਣਾ ਪੈਂਦਾ, ਕਿਉਂਕਿ ਗੁਰੂ ਦੀ ਗੋਲਕ ਜੋ ਮੌਜੂਦ ਹੈ। ਨਾਲੇ ਇਸ ਮੁਫ਼ਤ ਕੀਰਤਨ ਕਰਨ ਦਾ, ਪਤਾ ਨਹੀਂ ਤੁਹਾਨੂੰ ਕੀ ਅਨੰਦ ਮਿਲਦਾ ਸੀ। ਆ ਕੇ ਤੱਕੋ, ਕੀਰਤਨ ਕਰਨ ਦਾ ਅਨੰਦ ਤੇ ਹੁਣ ਹੈ। ਮਾਇਆ ਦੇ ਅੰਬਾਰ ਲੱਗ ਜਾਂਦੇ ਹਨ। ਚੰਗੇ ਕੀਰਤਨ ਦੀ ਪਰਖ ਅੱਜਕੱਲ੍ਹ ਵੱਧ ਤੋਂ ਵੱਧ ਮਾਇਆ ਤੋਂ ਕੀਤੀ ਜਾਂਦੀ ਹੈ। ਪਰ ਇਕ ਗੱਲ ਦਾ ਜ਼ਰੂਰ ਧਿਆਨ ਰੱਖਣਾ ਕਿ ਆਪਣੇ ਕੀਰਤਨ ਦਾ ਟੇਪ ਨਾ ਕਿਸੇ ਨੂੰ ਕਰਨ ਦੇਣਾ ਜੀ, ਕਿ ਚੰਗਾ ਰਾਗੀ ਸਦੀਣ ਲਈ ਇਹ ਪਹਿਲੀ

ਸ਼ਰਤ ਹੈ। ਤੁਸਾਂ ਤਾਂ ਭਾਵਨਾ ਨਾਲ ਜਾਂ ਨਾਂ ਵਜੋਂ ਆਪਣੇ ਆਪ ਨੂੰ 'ਨਿਰੰਕਾਰੀ' ਅਖਵਾਇਆ ਸੀ, ਪਰ ਅੱਜ ਨਿਰੰਕਾਰੀ ਹੋਣ ਦਾ ਵੀ ਫੈਸ਼ਨ ਚੱਲ ਪਿਆ ਹੈ। ਇਹ ਪਤਾ ਨਹੀਂ, ਤੁਸੀਂ ਪਹਿਲੇ ਨਿਰੰਕਾਰੀ ਹੋਣ ਦਾ ਕਿਵੇਂ ਕੋਈ ਸਬੂਤ ਦੇ ਸਕੋਗੇ, ਕਿਉਂਕਿ ਇਹ ਨਾਮ ਤੇ ਹੁਣ ਹੋਰ ਕਿਸੇ ਨੇ ਰਜਿਸਟਰ ਕਰਵਾ ਲਿਆ ਹੈ। ਛੱਡੋ ਪਰੇ, ਤੁਹਾਨੂੰ ਮਾਇਆ ਦੀ ਲੋੜ ਵੀ ਕੀ ਹੈ, ਪਰ ਇਕ ਡਰ ਹੈ ਕਿ ਭਾਈ ਮਰਦਾਨੇ ਨੂੰ ਕੋਈ ਨਿਰੰਕਾਰੀ ਨਾ ਭਰਮਾ ਲਵੇ। ਅਤੇ ਹੁਣ ਤਾਂ ਗੁਰੂ ਵੀ ਵੋਟਾਂ ਨਾਲ ਚੁਣੇ ਜਾਂਦੇ ਹਨ। ਇਨ੍ਹਾਂ ਆਪ-ਹੁਦਰੇ ਗੁਰੂਆਂ ਨੂੰ ਸੋਨੇ ਚਾਂਦੀ ਨਾਲ ਤੋਲਿਆ ਵੀ ਜਾਂਦਾ ਹੈ।

ਗੁਰਦੁਆਰਿਆਂ ਵਿਚ ਮਾਇਆ ਦੀ ਬਹੁਲਤਾ ਤੋਂ ਯਾਦ ਆਇਆ ਕਿ ਮਥਰਾ ਦੇ ਇਕ ਮੰਦਰ ਵਿਚ, ਦਰਸ਼ਨ ਕਰਨ ਗਏ ਇਕ ਸਰਦਾਰ ਜੀ ਨੇ ਚੜ੍ਹਾਵੇ ਤੋਂ ਪ੍ਰਭਾਵਿਤ ਹੋ ਕੇ ਪੁਜਾਰੀ ਤੋਂ ਪੁੱਛਿਆ ਕਿ ਇਤਨੇ ਚੜ੍ਹਾਵੇ ਨੂੰ ਤੁਸੀਂ ਲੋਕ ਕਿਵੇਂ ਵੰਡਦੇ ਹੋ। ਤਾਂ ਪੁਜਾਰੀ ਨੇ ਕਿਹਾ ਕਿ "ਜ਼ਮੀਨ ਪਰ ਇਕ ਚੱਕਰ ਬਨਾ ਕਰ ਹਮ ਯਿਹ ਮਾਇਆ ਊਪਰ ਉਛਾਲਤੇ ਹੈਂ। ਜੋ ਰਕਮ, ਚੱਕਰ ਕੇ ਅੰਦਰ ਗਿਰੇ, ਵੋਹ ਭਗਵਾਨ ਜੀ ਕਾ ਹਿੱਸਾ, ਔਰ ਜੋ ਬਾਹਰ ਗਿਰੇ, ਵੋਹ ਹਮ ਲੋਗ ਆਪਸ ਮੇਂ ਬਾਂਟ ਲੇਤੇ ਹੈਂ।" ਅਤੇ ਫਿਰ ਪੁਜਾਰੀ ਦੇ ਪੁੱਛਣ ਤੇ ਕਿ ਗੁਰਦੁਆਰਿਆਂ ਵਿਚ ਕਿਵੇਂ ਹੁੰਦਾ ਹੈ? ਤਾਂ ਸਰਦਾਰ ਜੀ ਨੇ ਕਿਹਾ ਕਿ "ਵੱਡੇ ਇਤਿਹਾਸਕ ਗੁਰਦੁਆਰਿਆਂ ਦੀ ਸੂਹ ਤਾਂ ਬਾਹਰ ਨਿਕਲਦੀ ਹੀ ਨਹੀਂ, ਪਰ ਜਿੱਥੋਂ ਤੱਕ ਮੈਨੂੰ ਪਤਾ ਹੈ, ਚੜ੍ਹਾਵੇ ਦੀ ਸਾਰੀ ਮਾਇਆ ਉੱਪਰ ਉਛਾਲੀ ਜਾਂਦੀ ਹੈ। ਜੋ ਉੱਪਰ ਰਹਿ ਜਾਵੇ, ਉਹ ਸਤਿਗੁਰ ਜੀ ਦੇ ਲੇਖੇ, ਅਤੇ ਜੋ ਹੇਠਾਂ ਡਿੱਗ ਪਵੇ ਉਹ ਸਾਡਾ ਆਪਣਾ ਕੜਾਹ ਪ੍ਰਸ਼ਾਦ ਸਮਝੋ।" ਤਾਂ ਦੋਵੇਂ ਖੂਬ ਹੱਸੇ।

ਜਦੋਂ ਤੁਹਾਡਾ ਆਉਣ ਦਾ ਪ੍ਰੋਗਰਾਮ ਹੋਵੇ ਤਾਂ ਹਫ਼ਤਾ ਭਰ ਪਹਿਲਾਂ ਦੱਸ ਭੇਜਣਾ ਜੀ। ਕਿਸੇ ਅਖ਼ਬਾਰ ਵਿਚ ਪਹਿਲਾਂ ਛਪਵਾ ਦੇਣ ਨਾਲ ਵੱਡੇ ਲੋਕਾਂ ਦਾ ਸੁਆਗਤ ਬੜਾ ਵਧੀਆ ਹੁੰਦਾ ਹੈ। ਹਾਂ, ਇਕ ਗੱਲ ਮੈਂ ਭੁੱਲ ਗਿਆ ਹਾਂ, ਕਿ ਤੁਸੀਂ ਕਿਹੜੇ ਦਲ ਦੇ ਸੱਦੇ 'ਤੇ ਦਿੱਲੀ ਆਉਗੇ? ਇੱਥੇ ਇਕ ਧੜੇ ਦੇ ਆਗੂ ਨੂੰ ਦੂਜੇ ਧੜੇ ਵਾਲੇ ਆਪਣਾ ਦੁਸ਼ਮਣ ਜਾਣਦੇ ਹਨ। ਹੁਣ ਗੱਲ, ਵੱਖ-ਵੱਖ ਦਲਾਂ ਤੱਕ ਹੀ ਨਹੀਂ ਨਿਬੜਦੀ, ਹੁਣ ਤੁਹਾਡੇ ਸਿੱਖ, ਭਾਪਿਆਂ ਅਤੇ ਜੱਟਾਂ ਦੇ ਸਿਰਕੱਢ ਧੜਿਆਂ ਵਿਚ ਵੰਡੇ ਮਿਲਦੇ ਹਨ। ਇਸ ਗੱਲੇ ਹੱਥਾ-ਪਾਈ ਵੀ ਸ਼ੁਰੂ ਹੋ ਜਾਂਦੀ ਹੈ ਅਤੇ ਇਸ ਧੀਂਗਾ-ਮੁਸ਼ਤੀ ਵਿਚ ਸਿੱਖ ਤਾਂ ਚੌਰੀਆਂ ਅਤੇ ਰਬਾਬਾਂ ਦਾ ਲਿਹਾਜ਼ ਵੀ ਭੁੱਲ ਜਾਂਦੇ ਹਨ। ਦਿੱਲੀ ਆਉਣ ਲਈ ਤੁਹਾਨੂੰ ਬੇਨਤੀ ਕਰਦਿਆਂ ਮੈਨੂੰ ਦਿਲੋਂ ਡਰ ਵੀ ਲੱਗ ਰਿਹਾ ਹੈ।

ਮੈਂ ਅਗਲੀ ਚਿੱਠੀ ਵਿਚ ਹੋਰ ਹਾਲ ਲਿਖਾਂਗਾ। ਮਰਦਾਨਾ ਜੀ ਨੂੰ ਮੇਰੀ ਸਤਿਕਰਤਾਰ। ਸਾਰਿਆਂ ਵਲੋਂ ਮੱਥਾ ਟੇਕਿਆ ਪਰਵਾਨ ਕਰਨਾ ਜੀ।



# ਤੀਸਰੀ ਚਿੱਠੀ

ਮੇਰੇ ਸਤਿਕਾਰ ਯੋਗ ਬੇਬੇ ਨਾਨਕੀ ਦੇ ਲਾਡਲੇ ਵੀਰ ਜੀਓ! ਪਾਸੇ ਮਨੋਹਰ ਸਿੰਘ ਦਾ ਪੈਰੀਂ ਪੈਣਾ ਪ੍ਰਵਾਨ ਕਰਨਾ ਜੀ। ਤੁਸਾਨੂੰ ਅੱਗੇ ਵੀ ਬੇਨਤੀ ਕੀਤੀ ਸੀ ਕਿ ਦਿੱਲੀ ਦੀ ਇਕ ਉਦਾਸੀ ਅਰੰਭ ਕਰੋ। ਤੁਸਾਂ ਜਗਤ ਉਧਾਰ ਲਈ ਤਿੰਨ ਉਦਾਸੀਆਂ ਭਾਰਤ ਦੀਆਂ ਕੀਤੀਆਂ ਹਨ ਤੇ ਚੁਣ-ਚੁਣ ਕੇ ਦੁਸ਼ਟਾਂ ਦਾ ਉਧਾਰ ਕੀਤਾ ਸੀ। ਹੁਣ ਤੁਸੀਂ ਕੇਵਲ ਦਿੱਲੀ ਦੀਆਂ ਹੀ ਸੰਗਤਾਂ ਨੂੰ ਦਰਸ਼ਨ ਦੇ ਕੇ ਆਪਣੀਆਂ ਤਿੰਨ ਉਦਾਸੀਆਂ ਦਾ ਮੰਤਵ ਪੂਰਾ ਕਰ ਸਕਦੇ ਹੋ। ਇੱਥੇ ਦਿੱਲੀ ਵਿਚ ਸਾਰੇ ਭਾਰਤ ਦੀਆਂ ਚੋਣਵੀਆਂ ਵੰਨਗੀਆਂ ਲੱਭਦੀਆਂ ਹਨ। ਪਾਖੰਡੀ ਪੁਰਸ਼ਾਂ ਦੀ ਲੰਮੀ ਲਿਸਟ ਬਣਾ ਕੇ ਸਾਰਾ ਭਾਰਤ ਗਾਹੁਣ ਦਾ ਕਸ਼ਟ ਕਰਨ ਦੀ ਤੁਹਾਨੂੰ ਕੀ ਲੋੜ ਪਈ ਹੈ, ਇੱਥੇ ਹੀ ਬਥੇਰੇ ਕੌਡੇ ਰਾਕਸ਼, ਮਲਕ ਭਾਗੋ ਤੇ ਸੱਜਣ ਠੱਗ ਮਿਲ ਪੈਣਗੇ। ਨਾਲੇ ਅਣਪ੍ਰੀਚਤ ਜਾਤੀਆਂ ਦੇ ਇਹੋ ਜਿਹੇ ਪੁਰਸ਼ਾਂ ਨਾਲ ਵਾਰਤਾਲਾਪ ਕਰਨ ਵਿਚ ਬੋਲੀ ਦੀਆਂ ਔਖਿਆਈਆਂ ਤੇ ਸਫ਼ਰ ਦੀ ਖਤਰਨਾਕ ਸਥਿਤੀਆਂ ਦਾ ਤੁਹਾਨੂੰ ਟਾਕਰਾ ਵੀ ਨਹੀਂ ਕਰਨਾ ਪੈਣਾ। ਤੁਸਾਨੂੰ ਆਪਣੀ ਉਮੱਤ ਵਿਚ ਹੀ ਇਹ ਸਾਰੀਆਂ ਵੰਨਗੀਆਂ ਲੱਭ ਪੈਣਗੀਆਂ। ਇਹੋ ਜਿਹੇ ਵਾਰਤਾਲਾਪ ਲਈ ਅੱਜਕੱਲ੍ਹ ਧਰਮਸ਼ਾਲਾਂ ਦੀ ਥਾਂ ਹੋਟਲਾਂ ਨੂੰ ਮਾਣ ਮਿਲਦਾ ਹੈ। ਨਾਲੇ ਦਿੱਲੀ ਵਿਚ ਤਾਂ ਪੰਜਾਬੀ ਬੋਲੀ ਪਰਧਾਨ ਹੈ ਤੇ ਇਉਂ ਸੌਖੇ ਢੰਗ ਨਾਲ ਆਪਣਾ ਦ੍ਰਿਸ਼ਟੀਕੋਣ ਸਮਝਾਇਆ ਜਾ ਸਕਦਾ ਹੈ। ਇੱਥੇ ਇਕ ਚੀਜ਼ ਹੋਰ ਜ਼ਰੂਰੀ ਹੈ ਕਿ ਤੁਸਾਂ ਫ਼ਰਮਾਇਆ ਸੀ, **"ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ"**, ਪਰ ਹੁਣ ਜਦੋਂ ਕਿਸੇ ਸਿੱਖ ਨੇ ਪਿਆਰ ਨਾਲ ਤੁਹਾਨੂੰ "ਡੈਡੀ" ਆਖਿਆ ਤਾਂ ਭਾਈ ਮਰਦਾਨਾ ਜ਼ਰੂਰ ਹੈਰਾਨੀਜਨਕ ਦ੍ਰਿਸ਼ਟੀ ਨਾਲ ਤੁਹਾਡੇ ਵੱਲ ਇਸ ਦਾ ਮਤਲਬ ਪੁੱਛਣ ਲਈ ਝਾਕੇਗਾ। ਆਪਣੀ ਮਾਤ ਬੋਲੀ ਵਿਚ ਅੱਧਿਉਂ ਵੱਧ ਅੰਗਰੇਜ਼ੀ ਤੇ ਢੇਰ ਸਾਰੀ ਹਿੰਦੀ ਦੀ ਮਿਲਾਵਟ ਹੋਈ ਤੱਕ ਕੇ, ਜਦੋਂ ਡੇਰੇ ਪਰਤੇਗਾ ਤਾਂ ਜ਼ਰੂਰ ਪੁੱਛੇਗਾ, ਕਿ ਬਾਬਾ! ਅੱਜ ਕਿਹੜੀ ਬੋਲੀ ਵਿਚ ਗੁਰਮੁਖ ਗੱਲਾਂ ਕਰ ਰਹੇ ਸਨ? ਅਤੇ ਸ਼ਾਇਦ ਇਹ ਵੀ ਪੁੱਛ ਬੈਠੇ ਕਿ ਇਹ ਤੁਹਾਡੀਆਂ ਜਨਮ-ਸਾਖੀਆਂ ਜਦੋਂ ਲਿਖੀਆਂ ਜਾਣਗੀਆਂ ਤਾਂ ਤੁਹਾਡੀ ਗੱਲਬਾਤ ਨੂੰ ਕਿਹੜੀ ਲਿਪੀ ਤੇ ਕਿਹੜੀ ਬੋਲੀ ਵਿਚ ਲਿਖਿਆ ਜਾਵੇਗਾ ਅਤੇ ਕਿਹੜੀ ਜਾਤੀ ਦੇ ਪਾਠਕ ਇਸ ਨੂੰ ਵਾਚਣਗੇ। ਉਸ ਨੂੰ ਸ਼ਾਇਦ ਇਹ ਪਤਾ ਨਹੀਂ ਕਿ ਹੁਣ ਜਨਮ-ਸਾਖੀਆਂ ਦਾ ਜ਼ਮਾਨਾ ਨਹੀਂ ਰਿਹਾ। ਹੁਣ ਅਸੀਂ ਚਹੇਤਿਆਂ ਦੇ "ਲਾਈਫ ਸਕੈੱਚ" ਲਿਖਣ ਲੱਗ ਪਏ ਹਾਂ, ਜਿਸ ਵਿਚ ਪੁਰਾਤਨ ਵਾਰਤਾਕਾਰੀ ਦੀ ਥਾਂ ਸੰਸਕ੍ਰਿਤ-ਪ੍ਰਧਾਨ ਗੁਰਮੁਖੀ ਬੋਲੀ ਦਾ ਅਭਿਆਸ ਹੁੰਦਾ ਹੈ।

ਹੋਰ ਜੀ, ਜੇ ਤੁਸਾਂ ਦਿੱਲੀ ਦੀਆਂ ਸੰਗਤਾਂ ਨੂੰ ਤਾਰਨ ਦੀ ਪੱਕੀ ਧਾਰ ਲਈ ਹੋਵੇ ਤਾਂ ਛੇਤੀ ਦਰਸ਼ਨ ਦਿਓ। ਹੁਣ ਹੀ ਚੰਗਾ ਮੌਸਮ ਹੈ ਕਿ ਤੁਹਾਡੇ ਜਨਮ ਦਿਨ ਦੀਆਂ ਤਿਆਰੀਆਂ ਹੋ ਰਹੀਆਂ ਹਨ। ਜਨਮ ਦਿਨ ਤੁਹਾਡਾ ਮਨਾਇਆ ਜਾ ਰਿਹਾ ਹੋਵੇਗਾ,

ਪਰ ਤੁਹਾਡੀ ਸਿੱਖਿਆ ਦੀ ਪਛਾਣ ਕਿਸੇ ਵਿਰਲੇ ਨੂੰ ਹੀ ਹੋਵੇਗੀ। ਸੰਗਤਾਂ ਬਾਣੀ ਤੁਹਾਡੀ ਵਿਚੋਂ ਹੀ ਸ਼ਬਦ ਪੜ੍ਹ ਰਹੀਆਂ ਹੋਣਗੀਆਂ, ਪਰ ਧਾਰਨਾ ਸ਼ਾਇਦ ਕਿਸੇ ਵਲੈਤੀ ਫ਼ਿਲਮ ਦੇ ਗੀਤ ਦੀ ਹੋਵੇ। ਹੋਰ ਜੀ ਇਕ ਗੱਲ ਦਾ ਪਤਾ ਮੈਨੂੰ ਅਜੇ ਤੱਕ ਨਹੀਂ ਲਗ ਸਕਿਆ ਕਿ ਜਿਸ ਮਹਾਂਪੁਰਸ਼ ਦੇ ਜਨਮ ਦੀ ਤਰੀਕ ਦਾ ਹੀ ਪੱਕਾ ਪਤਾ ਨਾ ਹੋਵੇ, ਉਸ ਦਾ ਜਨਮ ਦਿਨ ਮਨਾਉਣ ਦੀ ਰਸਮ ਜ਼ਰੂਰ ਪੂਰੀ ਕਰਨ ਲਈ, ਜੇ ਕੋਈ ਫ਼ਰਜ਼ੀ ਤਰੀਕ ਆਪ ਹੀ ਮਿੱਥ ਲਈ ਜਾਵੇ ਤਾਂ ਕੋਈ ਹਰਜ ਤੇ ਨਹੀਂ ਨਾ? ਬਾਕੀ ਜੀ ਸਾਨੂੰ ਤੁਹਾਡੇ ਜਨਮ ਦੀ ਪੱਕੀ ਤਰੀਕ ਪਤਾ ਨਾ ਹੋਣ ਦਾ ਇਕ ਬੜਾ ਵੱਡਾ ਸੁਖ ਵੀ ਹੈ, ਅੱਜ ਕੱਲ ਰਾਗੀ ਤੇ ਪਾਠੀ ਮਿਲਦੇ ਨਹੀਂ। ਅਸੀਂ ਮਿੱਥੀ ਤਰੀਕ ਤੋਂ ਮਹੀਨਾ ਪਹਿਲਾਂ ਜਾਂ ਮਹੀਨਾ ਪਿੱਛੋਂ ਰਾਗੀਆਂ ਦੀ ਸਹੂਲਤ ਨੂੰ ਮੁੱਖ ਰੱਖ ਕੇ ਤੁਹਾਡਾ ਜਨਮ ਦਿਨ ਮਨਾ ਲੈਂਦੇ ਹਾਂ। ਭਾਵੇਂ ਕ੍ਰਿਸਮਿਸ, ਈਦ ਜਾਂ ਜਨਮ ਅਸ਼ਟਮੀ ਆਦਿ ਹੋਰ ਮਤਾਂ ਦੇ ਦਿਨ ਵਾਰ, ਆਪਣੇ ਨਿਸ਼ਚਿਤ ਸਮੇਂ ਤੋਂ ਇਕ ਦਿਨ ਵੀ ਅੱਗੇ ਜਾਂ ਪਿੱਛੇ ਨਹੀਂ ਕੀਤੇ ਜਾਂਦੇ।

ਹੋਰ ਜੀ ਅਸੀਂ ਬੜੀ ਸ਼ਰਧਾ ਨਾਲ ਤੁਹਾਡਾ ਜਨਮ-ਦਿਨ ਤੁਹਾਡੀਆਂ ਧਰਮਸ਼ਾਲਾਂ ਦੀ ਥਾਂ ਵੱਡੇ-ਵੱਡੇ ਹੋਟਲਾਂ ਤੇ ਕਲੱਬਾਂ ਵਿਚ ਵੀ ਮਨਾ ਲੈਂਦੇ ਹਾਂ। ਐਤਕੀਂ ਆਓ ਤਾਂ ਤੁਹਾਨੂੰ ਇਕ ਬੜੀ ਵੱਡੀ ਕਲੱਬ ਵਿਚ ਤੁਹਾਡੇ ਜਨਮ ਦਿਨ ਦਾ ਪ੍ਰੋਗਰਾਮ ਵਿਖਾਵਾਂ। ਪਰ ਉਥੇ ਤੁਸੀਂ ਭਾਈ ਮਰਦਾਨਾ ਨੂੰ ਨਾਲ ਨਹੀਂ ਲਿਜਾ ਸਕੋਗੇ। ਤੁਹਾਨੂੰ ਪਤਾ ਹੋਣਾ ਚਾਹੀਦਾ ਹੈ, ਕਿ ਤੁਸੀਂ ਹੁਣ ਕੋਈ ਗ਼ਰੀਬਾਂ, ਕਿਰਤੀਆਂ ਤੇ ਕਾਮਿਆਂ ਦੇ ਗੁਰੂ ਤੇ ਨਹੀਂ ਨਾ। ਉਥੇ ਵੱਡੇ-ਵੱਡੇ ਅਨਮਤੀ ਲੀਡਰ ਤੁਹਾਨੂੰ ਸ਼ਰਧਾਂਜਲੀ ਭੇਟ ਕਰਨ ਆਏ ਹੋਣਗੇ। ਤੇ ਦਿੱਲੀ ਦੇ ਚੋਣਵੇਂ ਧਨਾਢ ਉਨ੍ਹਾਂ ਦੇ ਸਰੋਤੇ ਹੋਣਗੇ। ਇਸੇ ਖ਼ੁਸ਼ੀ ਵਿਚ ਉਚੇਚੇ ਪ੍ਰੋਗਰਾਮ ਮਿੱਥੇ ਜਾਣਗੇ। ਹਰ ਗਵੱਈਆ ਰੇਡੀਓ-ਸਿੰਗਰ ਹੋਵੇਗਾ। ਹਰ ਕੁੜੀ ਟੀ.ਵੀ. ਆਰਟਿਸਟ, ਹਰ ਰਾਗੀ-ਜਥਾ ਹਜ਼ੂਰੀ ਕੀਰਤਨੀਆ ਤੇ ਹਰ ਕਵੀ, ਉਸਤਾਦ ਕਵੀ ਹੋਵੇਗਾ। ਵਾਹ-ਵਾਹ ਮੌਜਾਂ ਹੋਣਗੀਆਂ। ਗੁਰਪੁਰਬ ਮਨਾਂਦਿਆਂ ਕਲਚਰਲ ਸ਼ੋਅ ਦਾ ਸਵਾਦ ਵੀ ਮਾਣਿਆ ਜਾ ਸਕੇਗਾ।

ਤੁਸਾਂ ਆਪਣੇ ਜਨਮ ਦਿਨ ਦੀਆਂ ਪ੍ਰਭਾਤ ਫੇਰੀਆਂ ਵੀ ਤੱਕਣੀਆਂ, ਜਿਹੜੀਆਂ ਗੁਰਦੁਆਰਿਉਂ ਚੱਲ ਕੇ ਕਿਸੇ ਨਾਮੀ ਧਨਾਢ ਦੇ ਘਰ ਜਾ ਟਿਕਦੀਆਂ ਹਨ। ਉਥੇ ਬਰਫੀਆਂ ਤੇ ਬਿਸਕੁਟਾਂ ਦੇ ਪ੍ਰਸ਼ਾਦ ਗਰਮ-ਗਰਮ ਚਾਹ ਦੇ ਨਾਲ ਚਲਦੇ ਹਨ। ਅਤੇ ਘੱਟ ਜਾਂ ਵੱਧ, ਇਨ੍ਹਾਂ ਪ੍ਰਭਾਤ ਫੇਰੀਆਂ ਦਾ ਮੰਤਵ ਵੀ ਦਿਲੀ ਸਤਿਕਾਰ ਨਾਲੋਂ ਵਧੇਰੇ ਚਾਹ ਬਿਸਕੁਟਾਂ ਤੱਕ ਹੀ ਸੀਮਤ ਹੁੰਦਾ ਹੈ, ਕਿ ਉਥੋਂ ਸੰਗਤਾਂ ਵਾਪਸ ਗੁਰਦੁਆਰੇ ਮੁੜਨ ਦੀ ਥਾਵੇਂ ਘਰੋ-ਘਰੀ ਖਿੰਡ ਪੁੰਡ ਜਾਂਦੀਆਂ ਹਨ। ਹੋਰ ਜੀ ਭਾਈ ਮਰਦਾਨਾ ਕਈ ਵਾਰੀ ਤੁਹਾਡੇ ਨਾਲ ਰੁੱਸ ਕੇ ਸਫ਼ਰ ਵਿਚੋਂ ਵਾਪਸ ਟੁਰ ਪੈਂਦਾ ਰਿਹਾ ਹੈ ਕਿ ਤੁਹਾਡੇ ਨਾਲ ਰਹਿ ਕੇ ਉਸ ਨੂੰ ਭੁੱਖਾਂ ਝਾਗਣੀਆਂ ਪੈਂਦੀਆਂ ਸਨ। ਹੁਣ ਦਿੱਲੀ ਆਓ ਤਾਂ ਭਾਈ ਮਰਦਾਨੇ ਨੂੰ ਸਿੱਖੀ ਸੇਵਕੀ ਦਾ ਮਜ਼ਾ ਆ ਜਾਵੇ। ਤੁਸੀਂ ਭਾਵੇਂ ਇਥੋਂ ਵਾਪਸ ਜਾਣਾ ਚਾਹੋ ਕਿ ਇਹ ਰੂਪ ਤੁਹਾਡੇ ਸਿੱਖਾਂ ਨਾਲੋਂ ਵੱਖਰਾ ਹੈ, ਪਰ ਭਾਈ ਮਰਦਾਨਾ ਨਾ ਆਪ ਵਾਪਸ ਪਰਤੇਗਾ ਤੇ ਨਾ ਤੁਹਾਨੂੰ ਜਾਣ ਦੇਵੇਗਾ। ਇਥੇ ਆਉਣ ਤੋਂ ਪਹਿਲਾਂ ਇਹ

ਜ਼ਰੂਰ ਸੋਚ ਲੈਣਾ ਜੀ। ਬਾਕੀ ਹਾਲ ਮੈਂ ਫਿਰ ਲਿਖਾਂਗਾ। ਕੋਈ ਗ਼ਲਤੀ ਹੋਵੇ ਤਾਂ ਮਾਫ਼ ਕਰਨਾ ਜੀ। ਭਾਈ ਮਰਦਾਨਾ ਨੂੰ ਸਤਿ ਕਰਤਾਰ ਪੁੱਜੇ ਜੀ।



# ਚੌਥੀ ਚਿੱਠੀ

ਪੂਜਯੋਗ ਬਾਬਾ ਜੀ ਜੋਗ ਸ਼ਰਧਾ ਭਰਪੂਰ ਸਤਿਕਾਰ ਪੁੱਜੇ ਜੀ। ਅੰਮ੍ਰਿਤ ਵੇਲੇ ਤੁਸੀਂ ਕਦੇ ਕਿਸੇ ਗੁਰਦੁਆਰੇ ਦੇ ਸਰੋਵਰ ਵੱਲ ਨਿਗ੍ਹਾ ਮਾਰੋ, ਤਾਂ ਵੇਖੋਗੇ ਕਿ ਵਲੈਤੀ ਰੰਗਾ-ਰੰਗ ਦੀ ਸ਼ਰਾਬ ਦੀਆਂ ਖਾਲੀ ਬੋਤਲਾਂ ਚੁੱਕੀ 'ਸ਼ਰਧਾਲੂ' ਲੋਕ, ਸਰੋਵਰ ਵਿਚੋਂ ਪਵਿੱਤਰ ਅੰਮ੍ਰਿਤ ਘਰਾਂ ਨੂੰ ਲੈ ਜਾ ਰਹੇ ਹੋਣਗੇ। ਸ਼ਾਇਦ ਉਹ ਉਹਨਾਂ ਨਵੇਂ ਨਕੋਰ ਲੇਬਲਾਂ ਤੋਂ ਵਧੀਆ ਸ਼ਰਾਬ ਪੀਣ ਦਾ ਸੰਗਤਾਂ ਉੱਪਰ ਪ੍ਰਭਾਵ ਪਾਉਣਾ ਚਾਹੁੰਦੇ ਹਨ। ਭਲਾ ਹੋਵੇ ਕਿਸੇ ਕਿਸੇ ਗੁਰਦੁਆਰਾ ਕਮੇਟੀ ਦਾ, ਜਿਨ੍ਹਾਂ ਲੇਬਲ ਵਾਲੀਆਂ ਬੋਤਲਾਂ ਵਿਚ ਅੰਮ੍ਰਿਤ ਲੈਣੋਂ ਵਰਜ ਦਿੱਤਾ ਹੈ। ਪਰ ਇਹ ਵੀ ਸ਼ੁਕਰ ਹੈ ਕਿ ਇਨ੍ਹਾਂ ਨੂੰ ਸ਼ਰਾਬ ਪੀਣ ਤੋਂ ਵਰਜਿਆ ਨਹੀਂ ਗਿਆ, ਨਹੀਂ ਤਾਂ ਲੋਕ-ਪਰਲੋਕ ਦਾ ਭਲਾ ਲੋਕਾਂ ਦਾ ਕਿਵੇਂ ਹੁੰਦਾ? ਹੁਣ ਤਾਂ ਰਾਤ ਨੂੰ ਸੋਮ-ਰਸ ਰਾਹੀਂ ਆਪਣਾ 'ਲੋਕ' ਸੰਵਾਰ ਲੈਂਦੇ ਹਨ ਤੇ ਸਵੇਰੇ ਅੰਮ੍ਰਿਤ ਰਾਹੀਂ 'ਪਰਲੋਕ' ਸੁਧਰ ਜਾਂਦਾ ਹੈ।

ਅੰਮ੍ਰਿਤ ਦੀ ਪਵਿਤ੍ਰਤਾ ਤਾਂ ਭਾਵਨਾ ਦੀ ਜਾਗ੍ਰਿਤੀ ਲਈ ਹੈ, ਪਰ ਅੱਜ ਤਾਂ ਅੰਮ੍ਰਿਤ ਵਿਚ ਵੀ ਵਿਤਕਰਾ ਪ੍ਰਚੱਲਤ ਹੈ। ਕਿਸੇ ਇਕ ਗੁਰੂ ਤੇ ਨਿਸ਼ਚਾ ਰੱਖ ਕੇ, ਉਸ ਗੁਰੂ ਦੇ ਅਸਥਾਨ ਤੇ ਅੰਮ੍ਰਿਤ ਪ੍ਰਾਪਤ ਕਰਨ ਦਾ ਮਹਾਤਮ ਵਧੇਰੇ ਗਿਣਿਆ ਜਾਂਦਾ ਹੈ। ਕੱਲ੍ਹ ਨੂੰ ਵੱਖ-ਵੱਖ ਮੰਤਵ ਲਈ ਵੱਖ-ਵੱਖ ਥਾਂ ਦਾ ਅੰਮ੍ਰਿਤ ਨਿਸ਼ਚਿਤ ਕਰ ਲਿਆ ਜਾਵੇਗਾ। ਦਸ ਗੁਰੂਆਂ ਨੂੰ ਇਕੋ ਜੋਤ ਮੰਨਣ ਲਈ, ਇਹ ਵਿਤਕਰੇ ਵਾਲੀ ਭਾਵਨਾ ਅਸ਼ਰਧਕ ਪੱਖ ਦੀ ਸੂਚਕ ਹੈ :

"ਮਾਨ ਮੋਹ ਮੇਰ ਤੇਰ ਬਿਬਰਜਿਤ ਏਹੁ ਮਾਰਗੁ ਖੰਡੇ ਧਾਰ॥"

*(ਮ: ੫, ੫੩੪)*

ਹੁਣ ਬਹੁਤ ਲੋਕ ਅੰਮ੍ਰਿਤ ਦੀ ਥਾਂ ਅਖੌਤੀ ਸੰਤਾਂ ਦੀ ਚਰਨ ਪਾਹੁਲ ਦੀਆਂ ਬੋਤਲਾਂ ਘਰੀਂ ਲੈ ਜਾਂਦੇ ਹਨ। ਉਹਨਾਂ ਨੂੰ ਖ਼ਾਲੀ ਬੋਤਲਾਂ ਵੀ ਘਰੋਂ ਨਹੀਂ ਲਿਜਾਣੀਆਂ ਪੈਂਦੀਆਂ, ਕਿਉਂਕਿ ਉਹ ਸੰਤਾਂ ਦੇ ਡੇਰਿਉਂ ਹੀ ਬਥੇਰੀਆਂ ਮਿਲ ਜਾਂਦੀਆਂ ਹਨ। ਅੰਮ੍ਰਿਤ ਦੀ ਗੱਲ ਚੱਲ ਪਈ ਹੈ; ਇਕ ਬੜੀ ਵਧੀਆ ਜੁਗਤ, ਇਕ ਵਲੈਤ ਵੱਸਦੇ ਸੱਜਣ ਨੇ ਸੁਝਾਈ, ਕਿ ਬਦੇਸ਼ਾਂ ਵਿਚ ਜੇ ਬੋਤਲ-ਬੰਦ ਅੰਮ੍ਰਿਤ ਘੱਲਣ ਦਾ ਪ੍ਰਬੰਧ ਕੀਤਾ ਜਾ ਸਕੇ ਤਾਂ ਬੜਾ ਵਧੀਆ ਵਪਾਰ ਹੈ। ਇਸ ਕੰਮ ਲਈ ਅਮਰੀਕਾ, ਸਭ ਤੋਂ ਵੱਡੀ ਮਾਰਕੀਟ ਹੋਵੇਗੀ। ਹੋਰ ਜੀ, ਨਵੇਂ ਜ਼ਮਾਨੇ ਦੀ ਇਕ ਨਵੀਂ ਉਪਜ ਹੈ 'ਕਾਲਾ ਧਨ'। 'ਕਾਲੀਆਂ ਭੇਡਾਂ' ਤਾਂ ਪੁਰਾਣਾ ਅਖਾਣ ਹੈ, ਜਦੋਂ ਭੇਡਾਂ ਦੀ ਕੋਈ ਪੁੱਛ ਪ੍ਰਤੀਤ ਨਹੀਂ ਸੀ ਹੁੰਦੀ, ਪਰ

ਹੁਣ ਤਾਂ ਉਹ ਬੜੀਆਂ ਖ਼ੁਸ਼ਹਾਲ ਹਨ। ਉਹ ਕਾਲਾ ਵਪਾਰ ਕਰਦੀਆਂ ਹਨ ਤੇ ਕਾਲਾ ਧਨ ਜੋੜਦੀਆਂ ਹਨ। ਹੁਣ ਉਹਨਾਂ ਦੀ ਸਮਾਜ ਵਿਚ ਬੜੀ ਪੁੱਛ-ਪ੍ਰਤੀਤ ਹੈ। ਉਹਨਾਂ ਦੇ ਆਖੇ ਸਾਧ ਪਕੜੀਂਦੇ ਤੇ ਚੋਰ ਛੁੱਟਦੇ ਹਨ। ਤੁਸਾਂ ਤਾਂ ਬੜਾ ਘਾਲਣਾ ਭਰਿਆ ਮਾਰਗ ਦੱਸਿਆ ਸੀ। ਤੁਸੀਂ ਆਪਣੀ ਬਿਰਧ ਅਵਸਥਾ ਵਿਚ ਜਦੋਂ ਕਰਤਾਰਪੁਰ ਰਹਿ ਕੇ ਆਪਣੀਆਂ ਪੈਲੀਆਂ ਦੀ ਵਾਹੀ ਕਰਦੇ ਰਹੇ, ਤਾਂ ਅੰਨ ਦੀ ਸਾਰੀ ਉਪਜ ਲੰਗਰ ਵਿਚ ਸੰਗਤਾਂ ਨੂੰ ਛਕਾਂਦੇ ਰਹੇ। ਇਹੋ ਜਹੇ ਮੁਸ਼ਕਲ ਕੰਮ ਦੀ ਹੁਣ ਸਿੱਖਾਂ ਪਾਸੋਂ ਆਸ ਨਾ ਰੱਖੋ। ਤੁਸਾਂ ਤਾਂ ਅਣਕਮਾਏ ਧਨ ਨੂੰ ਸਵੀਕਾਰ ਵੀ ਕਦੇ ਨਹੀਂ ਸੀ ਕੀਤਾ। ਗੁਰੂ ਆਸ਼ਾ ਤਾਂ ਇਹ ਸੀ ਜਿਵੇਂ ਕਿਸੇ ਕਵੀ ਨੇ ਲਿਖਿਆ ਹੈ ਕਿ :

**ਪਰਸੀਨਾ ਵਗੇ ਗਿਟਿਓਂ, ਸੱਚ ਦਾ ਕਰੇ ਵਪਾਰ।**
**ਦਸਵੰਧ ਗੁਰੂ ਦਾ ਕੱਢ ਕੇ, ਤਾਂ ਸਿੱਖ ਕਰੇ ਅਹਾਰ॥**

ਪਰ ਹੁਣ ਤਾਂ ਗੁਰਦੁਆਰੇ ਦਾ ਬਹੁਤਾ ਚੜ੍ਹਾਵਾ ਹੀ ਇਸ ਕਾਲੇ ਧਨ ਦਾ ਹੈ। ਇਸੇ ਧਨ ਦੇ ਭਾਈਵਾਲ ਸਾਡੇ ਗ੍ਰੰਥੀ, ਸੇਵਾਦਾਰ, ਰਾਗੀ, ਪ੍ਰਚਾਰਕ ਤੇ ਪਾਠੀ ਵੀ ਹਨ। ਬਾਣੀ ਦੀ ਅੱਧੀ ਤੁਕ ਰਾਗੀ ਦੇ ਮੂੰਹ ਵਿਚ ਰਹਿ ਜਾਂਦੀ ਹੈ ਤੇ ਵਿਚਾਲੇ ਹੀ ਆ ਬਹੁੜੀ ਮਾਇਆ ਬਦਲੇ ਲਾਊਡ ਸਪੀਕਰ ਉੱਪਰ ਦਾਨੀ ਸੱਜਣਾਂ ਦੇ ਨਾਂ ਨਾਲ ਕਈ ਖ਼ਿਤਾਬ ਜੋੜ ਕੇ ਗੁਰੂ ਕੋਲੋਂ ਅਸੀਸਾਂ ਮੰਗੀਆਂ ਜਾਂਦੀਆਂ ਹਨ। ਕੋਈ ਮਾੜਾ ਕੁਕਰਮੀ ਵੀ ਦੋ ਰੁਪਏ ਦੇ ਕੇ ਭਰੀ ਸਭਾ ਵਿਚ ਆਪ ਦਾ 'ਸੱਚਾ ਭਗਤ' ਅਖਵਾ ਸਕਦਾ ਹੈ ਅਤੇ ਆਪਣੀ ਸਫ਼ਲ ਕਮਾਈ ਵਿਚੋਂ ਸ਼ਬਦ-ਭੇਟ ਦੇਣ ਦਾ ਸਰਟੀਫਿਕੇਟ ਲੈ ਸਕਦਾ ਹੈ। ਧਰਮ ਦੀ ਇਹ ਸਸਤਾਈ ਕੇਵਲ ਸਿੱਖਾਂ ਵਿਚ ਹੀ ਪ੍ਰਚੱਲਤ ਹੈ। ਕੀਰਤਨ ਥੋੜ੍ਹਾ ਹੈ ਚੜ੍ਹਾਵੇ ਦੀਆਂ ਅਸੀਸਾਂ ਨੂੰ ਬਹੁਤਾ ਸਮਾਂ ਲਗਦਾ ਹੈ। ਤੁਸਾਂ ਤਾਂ ਹੁਕਮ ਕੀਤਾ ਸੀ :

**"ਕਪਟਿ ਕੀਤੈ ਹਰਿ ਪੁਰਖੁ ਨ ਭੀਜੈ**
**ਨਿਤ ਵੇਖੈ ਸੁਣੈ ਸੁਭਾਇ।"** *(੫੧੨)*

ਇੱਥੇ ਕੇਵਲ ਵਿਚਾਰ ਦੀ ਇਕ ਗੱਲ ਹੈ ਕਿ ਆਪ ਦੇ ਦਰਬਾਰੀ ਅਮੀਰਾਂ ਵਜ਼ੀਰਾਂ (ਰਾਗੀ, ਪਾਠੀ ਆਦਿ) ਦੀ ਆਤਮਕ-ਅਵਸਥਾ ਕਿਤਨੀ ਹੀਣ-ਭਾਵੀ ਹੁੰਦੀ ਹੋਵੇਗੀ, ਜਦੋਂ ਕੀਰਤਨ ਕਰਦਿਆਂ ਉਨ੍ਹਾਂ ਦਾ ਧਿਆਨ, ਸੰਗਤ ਵਿਚੋਂ ਇਕ ਦੋ ਦੋ ਰੁਪਏ ਦੇਣ ਵਾਲਿਆਂ ਦੇ ਹੱਥਾਂ ਵੱਲ ਆ ਟਿਕਦਾ ਹੋਵੇਗਾ। ਵਜ਼ੀਰ ਹੋਣ ਸਤਿਗੁਰੂ ਦੇ, ਅਤੇ ਝਾਕਣ ਦੂਜਿਆਂ ਦੇ ਹੱਥਾਂ ਵੱਲ? ਇਸ ਪਿਰਤ ਨੂੰ ਸਮਾਪਤ ਕਰਨ ਲਈ ਕਿਤਨਾ ਚੰਗਾ ਹੋਵੇ, ਕਿ ਸੰਗਤ ਵਲੋਂ ਆਈ ਸਾਰੀ ਮਾਇਆ ਨੂੰ ਪ੍ਰਬੰਧਕ ਆਪ ਇਕੱਤਰ ਕਰਕੇ ਅਤੇ ਆਪਣੇ ਵਲੋਂ ਯਥਾ-ਸ਼ਕਤ ਭੇਟਾ ਨਾਲ ਮਿਲਾ ਕੇ ਰਾਗੀ ਸਿੰਘਾਂ ਨੂੰ ਆਦਰ ਸਹਿਤ ਅਰਪਣ ਕਰ ਦਿੱਤਾ ਕਰਨ। ਪਰ ਇੱਥੇ ਇਕ ਸ਼ਰਤ ਲਾਜ਼ਮੀ ਹੈ, ਕਿ ਪ੍ਰਬੰਧਕ ਇਸ ਮਾਇਆ ਵਿਚੋਂ ਆਪਣਾ ਦਸਵੰਧ ਪਹਿਲਾਂ ਹੀ ਨਾ ਰੱਖ ਲੈਣ।

ਅੱਜ ਕਲ੍ਹ ਇੰਜ ਲਗਦਾ ਹੈ ਕਿ ਇਸ ਕਾਲੇ ਧਨ ਬਦਲੇ ਪਾਠੀਆਂ ਵੀ, ਰੈਡੀਮੇਡ ਕੱਪੜਿਆਂ ਵਾਂਗ "ਰੈਡੀਮੇਡ" ਪਾਠ ਵੇਚਣੇ ਸ਼ੁਰੂ ਕਰ ਦਿੱਤੇ ਹਨ। ਅੱਜ ਦੇ ਨਵੀਨ

ਯੁਗ ਵਿਚ ਇਹ ਵੀ ਕਾਲੇ ਧਨ ਦੀ ਇਕ ਨਵੀਂ ਧਾਰਮਿਕ ਉਪਜ ਹੈ। ਅਜੋਕੇ ਸਮਾਜ ਵਿਚ "ਦਸਾਂ ਨਹੁੰਆਂ ਦੀ ਕਿਰਤ" ਨਾਂ ਦੀ ਕੋਈ ਸ਼ੈਅ ਨਹੀਂ ਮਿਲਦੀ। ਕਿਉਂਕਿ "ਵੇਦੀਨਾ ਕੀ ਦੋਸਤੀ, ਵੇਦੀਨਾ ਕਾ ਖਾਣੁ"। ਅਖੰਡ ਪਾਠਾਂ ਦੀਆਂ ਗੱਲਾਂ ਅੱਜ ਸਿੱਖਾਂ ਵਿਚ ਮਖੌਲ ਵਜੋਂ ਪ੍ਰਚੱਲਤ ਹਨ। ਸਿਰ ਸ਼ਰਮ ਨਾਲ ਝੁਕ ਜਾਂਦਾ ਹੈ ਜਦੋਂ ਸਿੱਖ "ਥੱਬਾ ਪਾਠ" ਤੇ "ਚੂੰਢੀ ਪਾਠ" ਵਰਗੀ ਗਿਰਾਵਟ ਦੀ ਗੱਲ ਆਪੋ ਵਿਚ ਕਰਦੇ ਸੁਣੀਂਦੇ ਹਨ। ਪਾਠਾਂ, ਅਖੰਡ ਪਾਠਾਂ ਦੇ ਅਣਗਿਣਤ ਢੰਗ ਪ੍ਰਚੱਲਤ ਹੋ ਗਏ ਹਨ। ਅਖੰਡ ਪਾਠ, ਸਪਤਾਹ ਪਾਠ, ਸਹਿਜ ਪਾਠ, ਸੰਪਟ ਪਾਠ, ਪੱਤਰਾ ਪਾਠ, 48 ਘੰਟਿਆਂ ਦਾ ਅਖੰਡ ਪਾਠ, 24 ਘੰਟਿਆਂ ਦਾ ਅਖੰਡ ਪਾਠ, ਖਲੋ ਕੇ (ਇਕ ਬਹੁਤ ਨਵੀਂ ਪਿਰਤ) ਬਹੁਤ ਪਾਠੀਆਂ ਰਾਹੀਂ ਅਖੰਡ ਪਾਠ ਦੇ ਨਾਲ-ਨਾਲ ਜਪੁਜੀ ਸਾਹਿਬ ਦਾ ਪਾਠ, ਜਾਂ ਪਾਠ ਦੇ ਭੋਗ ਤੋਂ ਬਾਅਦ ਪੰਜ ਪਉੜੀਆਂ ਦਾ ਪਾਠ; ਸੋ ਕਿਥੋਂ ਤੱਕ ਗਿਣਿਆ ਜਾਏ। ਪਰ ਬਾਣੀ ਦਾ ਪੜ੍ਹਨਾ ਬਾਣੀ ਗ੍ਰਹਿਣ ਕਰਨ ਲਈ ਨਹੀਂ ਹੁੰਦਾ, ਇਹੋ ਤਾਂ ਇਸ ਪਿਰਤ ਦਾ ਦੁਖਦਾਈ ਪਹਿਲੂ ਹੈ। ਅਖੰਡ ਪਾਠਾਂ ਦੇ ਨਾਂ ਤੇ ਗੁਰਬਾਣੀ ਨਾਲ ਸਭ ਤੋਂ ਵੱਡਾ ਅਨਰਥ ਹੋ ਰਿਹਾ ਹੈ।

ਬਾਣੀ ਵੇਚੀ ਤੇ ਖ਼ਰੀਦੀ ਜਾ ਰਹੀ ਹੈ। ਭੇਟਾ ਜਮ੍ਹਾਂ ਕਰਾ ਦਿਉ, ਪਾਠ ਕੋਈ ਹੋਰ ਕਰ ਦੇਵੇਗਾ, 'ਹੁਕਮ' ਡਾਕ ਰਾਹੀਂ ਤੁਹਾਨੂੰ ਪਹੁੰਚ ਜਾਏਗਾ ਤੇ ਪਾਠ ਦਾ 'ਫਲ' ਤੁਹਾਨੂੰ ਲੱਗ ਜਾਏਗਾ। ਕੀ ਗੁਰਬਾਣੀ ਵਿਚ ਇਹ ਨਹੀਂ ਲਿਖਿਆ ਕਿ ਕਿਸੇ ਦਾ ਕੀਤਾ ਹੋਇਆ ਪਾਠ ਹੋਰ ਕਿਸੇ ਨੂੰ ਨਹੀਂ ਲੱਗ ਸਕਦਾ। ਗੁਰਬਾਣੀ ਦਾ ਪਾਠ ਆਪ ਕਰਨਾ ਜ਼ਰੂਰੀ ਹੈ ਅਤੇ ਅਨਪੜ੍ਹਾਂ ਲਈ ਸੁਣ ਸਕਣ ਦੀ ਵੀ ਮਹਾਨਤਾ ਹੈ। ਪਰ ਠੇਕੇ ਦੇ ਮਾਮਲੇ ਸਿੱਖੀ ਵਿਚ ਕਤੱਈ ਵਿਵਰਜਤ ਹਨ।

"ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ॥
ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥" *(੪੭੨)*

ਇਹਨਾਂ ਫਰੇਬੀ ਕਾਰਨਾਮਿਆਂ ਕਾਰਨ ਹੀ ਤਾਂ ਧਰਮ ਨੂੰ ਢਾਹ ਲੱਗ ਰਹੀ ਹੈ।

ਬਿਨਾਂ ਪੜ੍ਹੇ ਪੱਤਰੇ ਪਰਤਣ ਵਿਚ ਪਾਠੀ ਦਾ ਵੀ ਦੋਸ਼ ਨਹੀਂ। ਠੇਕੇ ਦੇ ਕੰਮ ਇਵੇਂ ਹੀ ਹੁੰਦੇ ਹਨ। ਆਪ ਪਾਠ ਕਰਨਾ ਤਾਂ ਕਿਤੇ ਰਿਹਾ, ਪਾਠ ਸੁਣਨ ਜੋਗੀ ਵੇਹਲ ਵੀ ਘਰ ਦਿਆਂ ਨੂੰ ਨਹੀਂ ਹੁੰਦੀ। ਘਰ ਪਾਠ ਹੋ ਰਿਹਾ ਹੁੰਦਾ ਹੈ ਤੇ ਸ਼ਰਧਾਲੂ ਲੋਕ ਆਪ ਦਫ਼ਤਰਾਂ ਅਤੇ ਦੁਕਾਨਾਂ 'ਤੇ ਬੈਠੇ ਹੁੰਦੇ ਹਨ। ਮਾੜਾ ਜਿਹਾ ਮਹਿਮਾਨ ਵੀ ਘਰ ਆਵੇ ਤਾਂ ਉਸਦੀ ਆਉ ਭਗਤ ਲਈ ਅੱਗੇ ਪਿੱਛੇ ਫਿਰਦੇ ਰਹੀਦਾ ਹੈ, ਪਰ ਪਾਤਸ਼ਾਹਾਂ ਦੇ ਪਾਤਸ਼ਾਹ ਨੂੰ ਘਰ ਬੁਲਾ ਕੇ ਭਾਈ ਸਾਹਿਬ ਦੇ ਹਵਾਲੇ ਕਰ ਦੇਂਦੇ ਹਨ। ਪਾਠ ਕਰਾਉਣ ਵਾਲੇ ਗੁਰਸਿੱਖਾਂ ਪਾਸ ਪਾਠ ਵਾਲੀਆਂ ਦੋ ਰਾਤਾਂ ਵੀ ਜਾਂ ਸੱਦਾ-ਪੱਤਰ ਵੰਡਣ ਵਿਚ ਤੇ ਜਾਂ ਆਏ ਗਏ ਦੇ ਨਾਲ ਗੱਪਾਂ ਮਾਰਨ ਵਿਚ ਗੁਜ਼ਰ ਜਾਂਦੀਆਂ ਹਨ। ਅਸ਼ਰਧਕ ਲੋਕਾਂ ਦਾ ਵਿਚਾਰ ਤਾਂ ਇਹ ਹੈ ਕਿ ਕੁਝ ਵਿਰਲੇ ਸ਼ਰਧਾਵਾਨਾਂ ਤੋਂ ਛੁੱਟ ਇਸ ਸਮੇਂ ਨੂੰ ਕਲਚਰਲ ਸ਼ੋਅ ਵਾਂਗ ਵਰਤਿਆ ਜਾਂਦਾ ਹੈ। ਤੁਸਾਂ ਵੀ ਤਾਂ ਕਿਹਾ ਸੀ, "ਪਾਠ

**ਪੜੇ ਮੁਖਿ ਝੂਠੋ ਬੋਲੇ, ਨਿਗੁਰੇ ਕੀ ਮਤਿ ਓਹੈ॥'** ਰਾਤ ਰਾਤ ਭਰ ਪਾਠ ਪੜ੍ਹਨ ਵਾਲਾ ਪਾਠੀ ਹੁੰਦਾ ਹੈ ਤੇ ਸੁਣਨ ਵਾਲੇ ਗੁਰੂ ਮਹਾਰਾਜ ਆਪ ਹੁੰਦੇ ਹਨ। "ਜਿਹਾ ਅੰਨ ਤਿਹਾ ਮਨ" ਅਨੁਸਾਰ ਪਾਠੀਆਂ ਦੀ ਬੁੱਧੀ ਭ੍ਰਿਸ਼ਟ ਕਰਨ ਵਿਚ ਵੀ ਅਸਾਡੇ ਆਪਣੇ ਅਣ-ਕਮਾਏ ਧਨ ਦੀ ਜ਼ਿੰਮੇਵਾਰੀ ਹੈ। ਇਕ ਕਹਾਵਤ ਹੈ ਕਿ "ਕਾਬਲ ਵਿਚ ਇਕ ਬਾਦਸ਼ਾਹ ਰੋਜ਼ੇ ਨਹੀਂ ਸੀ ਰੱਖਦਾ। ਤਾਂ ਉਸ ਉੱਪਰ ਕਾਜ਼ੀਆਂ ਨੇ ਕੁਫ਼ਰ ਫ਼ਤਵਾ ਲਾਉਣ ਦਾ ਡਰਾਵਾ ਦਿੱਤਾ। ਫ਼ੈਸਲਾ ਹੋਇਆ ਕਿ ਉਸ ਦੇ ਨਾਂ ਤੇ ਕੁਝ ਆਦਮੀ ਰੋਜ਼ੇ ਰੱਖ ਲੈਣ, ਜਿਨ੍ਹਾਂ ਨੂੰ ਪੈਸੇ ਦੇ ਕੇ ਉਹ ਰੋਜ਼ੇ ਦਾ ਸਵਾਬ ਉਨ੍ਹਾਂ ਪਾਸੋਂ ਖਰੀਦ ਲਵੇਗਾ।" ਪਰਾਈਆਂ ਕੁਰੀਤੀਆਂ ਤਾਂ ਅਸੀਂ ਚਟਕਾਰੇ ਲਾ ਕੇ ਬਿਆਨ ਕਰਦੇ ਹਾਂ ਪਰ ਅਸਾਡੀ ਅਖੰਡ ਪਾਠਾਂ ਦੀ ਪਿਰਤ ਠੇਕੇ ਦੇ ਰੋਜ਼ਿਆਂ ਨਾਲੋਂ ਘੱਟ ਤਾਂ ਨਹੀਂ ਹੈ? ਜੇ ਰੋਜ਼ਾ ਰੱਖਣ ਵਾਲੇ ਪੁਰਸ਼ ਰੋਜ਼ੇ ਸਮੇਂ ਕੁਝ ਖਾ ਪੀ ਲੈਣ ਤਾਂ ਦੋਸ਼ ਉਹਨਾਂ ਦਾ ਕੀ ਹੋਇਆ। ਉਹ ਕੋਈ ਸ਼ਰਧਾ ਵਜੋਂ ਤਾਂ ਕੰਮ ਨਹੀਂ ਕਰ ਰਹੇ। ਅਤੇ ਠੇਕੇ ਦੇ ਕੰਮ ਵਿਚ ਹੇਰਾ ਫੇਰੀ ਸਦਾ ਚਲਦੀ ਹੀ ਹੈ।

ਇਹ ਪਾਠਾਂ ਦਾ ਅਸ਼ਰਧਕ ਪੱਖ ਹੈ, ਜ਼ਰਾ ਸ਼ਰਧਾਵਾਨਾਂ ਦੇ ਨੇੜੇ ਹੋ ਕੇ ਦੇਖੋ। ਜਿਹੜਾ ਪਾਠ ਸੁਣਦਿਆਂ ਉਕਤਾ ਜਾਏ ਉਹ ਉੱਠ ਕੇ ਧੂਪ ਧੁਖਾਣ ਬੈਠ ਜਾਂਦਾ ਹੈ। ਪਾਠੀਆਂ ਦਾ ਖੰਘ-ਖੰਘ ਬੁਰਾ ਹਾਲ ਹੁੰਦਾ ਹੈ। ਬਾਣੀ ਨੂੰ ਨੋਟਾਂ ਦੇ ਹਾਰ ਪੁਆਏ ਜਾਂਦੇ ਹਨ। ਵੰਨ-ਸੁਵੰਨੇ ਸੈਂਟ (ਅਤਰ) ਲਗਾ ਕੇ ਬਾਣੀ ਦੇ ਅੱਖਰ ਵੀ ਮੇਸ ਦਿੱਤੇ ਜਾਂਦੇ ਹਨ। ਪੀੜ੍ਹੇ ਨੂੰ ਮੁੱਠੀਆਂ ਭਰਦੇ ਹਨ। ਯਾਰ੍ਹਾਂ ਯਾਰ੍ਹਾਂ ਅਖੰਡ ਪਾਠ ਇਕੱਠੇ ਇਕੋ ਥਾਂ ਰੱਖ ਦਿੱਤੇ ਜਾਂਦੇ ਹਨ ਤੇ ਊਂਘਦੇ ਪਾਠੀਆਂ ਵਿਚੋਂ ਇਕ ਦੀ ਤੁਕ ਦੂਜੇ ਨਾਲ ਰਲਗਡ ਹੋ ਕੇ ਸੁਣਨ ਵਾਲਿਆਂ ਦੇ ਪੱਲੇ ਕੁਝ ਵੀ ਨਹੀਂ ਪੈਣ ਦਿੱਤਾ ਜਾਂਦਾ। ਕੁੰਭ ਰੱਖੇ ਜਾਂਦੇ ਹਨ। ਘਿਓ ਦੀਆਂ ਜੋਤਾਂ ਜਗਦੀਆਂ ਹਨ। ਅੰਮ੍ਰਿਤ ਦੇ ਕਟੋਰੇ ਰੱਖੇ ਜਾਂਦੇ ਹਨ। ਕੁੰਭ ਨੂੰ ਗਾਨੇ ਬੰਨ੍ਹਦੇ ਹਨ, ਨਾਰੀਅਲ ਰੱਖਦੇ ਹਨ। ਤੁਹਾਨੂੰ ਵੰਨ ਸੁਵੰਨੇ ਟੈਰਾਲੀਨ ਦੇ ਰੁਮਾਲੇ ਭੇਟ ਕਰਦੇ ਹਨ ਤੇ ਫਿਰ ਉਨ੍ਹਾਂ ਰੁਮਾਲਿਆਂ ਨੂੰ ਕੱਪੜਾ ਵੇਚਣ ਵਾਲਿਆਂ ਦੇ ਅੱਗੇ ਵੇਚ ਦਿੰਦੇ ਹਨ ਜਾਂ ਬੱਚਿਆਂ ਦੇ ਝੱਗੇ ਕਮੀਜ਼ਾਂ ਬਣਾ ਲੈਂਦੇ ਹਨ। ਆਰਤੀ ਹੁੰਦੀ ਹੈ ਤੇ ਇਸ ਸਾਰੇ ਵਾਤਾਵਰਣ ਵਿਚ ਤੁਸਾਡੀ ਕਿਸੇ ਸਿੱਖਿਆ ਨੂੰ ਨੇੜੇ ਨਹੀਂ ਲੱਗਣ ਦਿੱਤਾ ਜਾਂਦਾ। ਤੁਸਾਂ ਤਾਂ ਦੱਸਿਆ ਸੀ **"ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ॥ ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ॥"** *(੫੬)* ਪਰ ਸਿੱਖਾਂ ਦਾ ਖ਼ਿਆਲ ਹੈ, ਕਿ ਇਹ ਤੁਸਾਂ ਕੇਵਲ ਪੰਡਤਾਂ ਲਈ ਹੀ ਕਿਹਾ ਸੀ। ਤੁਸਾਂ ਤਾਂ ਥਾਲੀਆਂ ਤੇ ਜੋਤਾਂ ਦੀ ਇਸ ਆਰਤੀ ਦਾ ਵੀ ਖੰਡਨ ਕੀਤਾ ਸੀ, ਪਰ ਅਸੀਂ ਇਸ ਸਾਰੀ ਹਾਸੋਹੀਣੀ ਅਵਸਥਾ ਨੂੰ ਗੁਰੂ-ਸਿੱਖਿਆ ਵਜੋਂ ਵਰਤਦੇ ਹਾਂ ਤੇ ਬਾਣੀ ਦੇ ਸਤਿਕਾਰ ਦਾ ਵਿਖਾਲਾ ਕਰਦੇ ਹਾਂ।

ਇਕ ਜਰਮਨ ਗਿਰਜੇ ਦੇ ਬਾਹਰ ਕੁਝ ਮਨਚਲੇ ਮੁੰਡੇ ਹੱਥ ਵਿਚ ਖੁੱਲ੍ਹੀ ਬਾਈਬਲ ਪਕੜੀ ਤੇ ਬਾਹਵਾਂ 'ਤੇ ਕਾਲੇ ਬਿੱਲੇ ਲਗਾ ਕੇ ਗਿਰਜੇ ਆਉਣ ਵਾਲਿਆਂ ਨੂੰ ਦੱਸ ਰਹੇ ਸਨ ਕਿ ਵੇਖ ਲਵੋ, ਜੋ ਕੁਝ ਬਾਈਬਲ ਵਿਚ ਲਿਖਿਆ, ਗਿਰਜੇ ਦੇ ਅੰਦਰ ਠੀਕ

ਉਸ ਦੇ ਉਲਟ ਹੋ ਰਿਹਾ ਹੈ। ਪਰ ਸਿੱਖ ਪੰਥ ਵਿਚ ਤਾਂ ਇਉਂ ਸੋਚਣਾ ਵੀ ਪਾਪ ਹੈ। ਭਾਵੇਂ ਹੁੰਦਾ ਇੱਥੇ ਵੀ ਸਿੱਖ ਵਿਰੋਧੀ ਰੀਤਾਂ ਅਨੁਸਾਰ ਹੈ। ਜੇ ਕਿਸੇ ਗੁਰਦੁਆਰੇ ਦੇ ਮੱਥੇ ਉੱਪਰ ਲੱਗੇ ਬੋਰਡ ਵੱਲ ਧਿਆਨ ਨਾ ਦਿੱਤਾ ਜਾਵੇ ਤਾਂ ਅੰਦਰ ਦੇ ਕਰਮ-ਕਾਂਡਾਂ ਪੱਖੋਂ ਤਾਂ ਅਨਮਤੀਆਂ ਦਾ ਮੰਦਰ ਪ੍ਰਤੀਤ ਹੁੰਦਾ ਹੈ। ਨਿਰਣਾ ਤੁਸੀਂ ਆਪ ਕਰ ਲਵੋ।



# ਪੰਜਵੀਂ ਚਿੱਠੀ

ਮੇਰੇ ਘਟ ਘਟ ਦੀ ਜਾਣਨ ਵਾਲੇ ਬਾਬਾ ਜੀ!

ਸਿੱਖਾਂ ਦਾ ਮੱਥਾ ਟੇਕਣ ਦਾ ਵੀ ਇਕ ਅੰਦਾਜ਼ ਹੈ। ਗ਼ਰੀਬ ਆਦਮੀ ਦੇ ਘਰ, ਭੋਗ ਸਮੇਂ, ਪੰਜ ਪੈਸੇ ਵਗਾਹ ਕੇ ਮਾਰਦੇ ਹਨ। ਪਰ ਅਮੀਰ ਦੇ ਘਰ ਮੱਥਾ ਟੇਕਣ ਲੱਗਿਆਂ, ਇਕ, ਦੋ ਜਾਂ ਪੰਜ ਰੁਪਏ ਦਾ ਨੋਟ, ਹੱਥ ਜੋੜ ਕੇ ਉਪਰਲੀਆਂ ਦੋ ਉਂਗਲਾਂ ਵਿਚੋਂ ਬਾਹਰ ਵੱਲ ਦਿਸਦਾ ਰੱਖ ਕੇ, ਹਜ਼ੂਰੀ ਵਿਚ ਪੰਜ ਮਿੰਟ ਅੱਖਾਂ ਬੰਦ ਕਰਕੇ ਖੜ੍ਹੇ ਹੋਣ ਤੋਂ ਬਾਅਦ, ਅਤੇ ਉਹ ਨੋਟ ਸੰਗਤਾਂ ਨੂੰ ਚੰਗੀ ਤਰ੍ਹਾਂ ਵਿਖਾ ਕੇ ਫਿਰ ਸਿਰ ਨਿਵਾਂਦੇ ਹਨ :

"ਇਸ ਸਾਦਗੀ ਪਰ, ਕੌਨ ਨਾ ਮਰ ਜਾਏ, ਐ ਖ਼ੁਦਾ।"

ਪਾਠ ਦਾ ਭੋਗ ਪੈ ਚੁੱਕਣ ਤੇ ਪਾਠੀ ਸਿੰਘਾਂ ਨੂੰ, ਬਾਬਾ ਜੀ ਦਾ ਸੁਖ-ਆਸਨ ਕਰਨਾ ਵੀ ਭੁੱਲ ਜਾਂਦਾ ਹੈ। ਉਨ੍ਹਾਂ ਦੀ ਨਿਗਾਹ ਤਾਂ ਚੜ੍ਹਾਵੇ ਦੀ ਮਾਇਆ ਵੱਲ ਹੁੰਦੀ ਹੈ, ਕਿ ਕਿਵੇਂ ਘਰ ਵਾਲਿਆਂ ਦੀ ਅੱਖ ਬਚਾਅ ਕੇ, ਬਿਨਾਂ ਰਸੀਦ ਕੱਟਣ ਦੇ, ਇਹ ਮਾਇਆ ਹਜ਼ਮ ਕੀਤੀ ਜਾਵੇ। ਪਾਠ ਦੇ ਬਾਅਦ ਸਤਿਗੁਰੂ ਦੇ ਹਜ਼ੂਰ, ਲੋਕ ਨੰਗੇ ਸਿਰ ਅਤੇ ਬੂਟਾਂ ਸਣੇ ਹੀ ਘੁੰਮਣਾ-ਫਿਰਨਾ ਸ਼ੁਰੂ ਕਰ ਦੇਂਦੇ ਹਨ। ਗੋਇਆ, ਬਾਬਾ ਜੀ ਦੀ ਗੁਰਿਆਈ ਦਾ ਸਮਾਂ ਵੀ, ਅਖੰਡ ਪਾਠ ਦੇ ਭੋਗ ਦੇ ਨਾਲ ਹੀ ਸਮਾਪਤ ਸਮਝਿਆ ਜਾਂਦਾ ਹੈ।

ਕੀਰਤਨ ਦਾ ਭੋਗ ਪੈਂਦਿਆਂ ਹੀ, ਰਾਗੀ ਸਿੰਘ ਉੱਠ ਕੇ ਭੱਜਣ ਦੀ ਕਰਦੇ ਹਨ। ਉਹ ਅਰਦਾਸੇ ਤੱਕ ਵੀ ਉਡੀਕ ਨਹੀਂ ਸਕਦੇ, ਕਿਉਂਕਿ ਗੁਰਦੁਆਰੇ ਵਿਚ ਅਜੇ ਓਵਰ-ਟਾਈਮ ਦੀ ਪਿਰਤ ਚਾਲੂ ਨਹੀਂ ਹੋਈ। ਬਾਬਾ ਜੀ, ਇਸ ਤਰ੍ਹਾਂ ਸੰਗਤ ਵਿਚੋਂ ਉਠ ਜਾਣਾ, ਕੇਵਲ ਸ਼ਰਧਾ ਪੱਖੋਂ ਹੀ ਨਹੀਂ, ਸ਼ਿਸ਼ਟਾਚਾਰ ਦੇ ਪੱਖੋਂ ਵੀ ਭਲਾ ਮਾੜਾ ਨਹੀਂ ਹੈ?

ਅੱਜ ਸਰਕਾਰੀ ਦਫ਼ਤਰਾਂ ਵਾਂਗ ਗੁਰਦੁਆਰਿਆਂ ਵਿਚ ਵੀ ਗਰੇਡਾਂ ਅਨੁਸਾਰ ਕੰਮ ਹੁੰਦਾ ਹੈ। ਹੈੱਡ ਗ੍ਰੰਥੀ ਦਾ ਕੰਮ ਕੇਵਲ "ਹੁਕਮਨਾਮਾ" ਬਖਸ਼ਣਾ ਹੈ। ਅਰਦਾਸ ਗ੍ਰੰਥੀ ਕਰੇਗਾ, ਕੜਾਹ ਪ੍ਰਸ਼ਾਦ ਸੇਵਾਦਾਰ ਵਰਤਾਏਗਾ। ਰਾਗੀ ਸਿੰਘ ਕਥਾ ਨਹੀਂ ਕਰੇਗਾ, ਕਥਾਕਾਰ ਅਰਦਾਸਾ ਨਹੀਂ ਕਰੇਗਾ, ਅਰਦਾਸੀਆ ਕੜਾਹ ਪ੍ਰਸ਼ਾਦ ਨਹੀਂ ਵਰਤਾਏਗਾ।

ਬਾਬਾ ਜੀ, ਜੇ ਇਹੋ ਹੀ ਸੇਵਾ ਗੁਰੂ ਘਰ ਨੇ ਸਿਖਾਣੀ ਹੈ, ਤਾਂ ਸਿੱਖੀ ਅਜੇ ਕੋਹਾਂ ਦੂਰ ਹੈ।

"ਫਰੀਦਾ ਜਾ ਲਬੁ ਤਾ ਨੇਹੁ ਕਿਆ
ਲਬੁ ਤ ਕੂੜਾ ਨੇਹੁ॥" *(੧੩੭੮)*

ਬਾਬਾ ਜੀ! ਸੱਚੀ ਗੱਲ ਤਾਂ ਇਹ ਹੈ ਕਿ ਅਸੀਂ ਪਾਠੀਆਂ ਨੂੰ ਬੇਲੋੜਾ ਕੋਸਦੇ ਹਾਂ। ਮਨੁੱਖੀ ਸਰੀਰ ਲਈ ਸਾਰਾ ਦਿਨ ਕੰਮ ਕਰਨ ਦੇ ਬਾਅਦ ਰਾਤ ਨੂੰ ਜਾਗ ਸਕਣਾ ਸੰਭਵ ਵੀ ਨਹੀਂ। ਦਿਨ ਨੂੰ ਵੀ ਵਿਚਾਰਿਆਂ ਨੂੰ ਆਰਾਮ ਨਸੀਬ ਨਹੀਂ ਹੁੰਦਾ ਕਿਉਂਕਿ ਗੁਰਦੁਆਰਾ ਕਮੇਟੀਆਂ ਦੇ ਕਰਮਚਾਰੀਆਂ ਦੇ ਘਰੀਂ, ਅਣਮੁੱਲੇ ਨੌਕਰਾਂ ਵਾਂਗ, ਵਗਾਰੀਂ ਕੰਮ ਕਰਨਾ ਹੁੰਦਾ ਹੈ, ਨਹੀਂ ਤਾਂ ਪਾਠਾਂ ਦੀ ਸੇਵਾ ਤੋਂ ਵਾਂਝੇ ਰਹਿੰਦੇ ਹਨ।

ਅੱਜਕੱਲ੍ਹ ਬੱਸਾਂ ਵਿਚ ਇਕ ਫੱਟੀ ਲੱਗੀ ਹੁੰਦੀ ਹੈ ਕਿ "ਅਗਲੀ ਸੀਟ ਤੇ ਕਿਸੇ ਸਵਾਰੀ ਨੂੰ ਸੌਣਾ ਮਨ੍ਹਾ ਹੈ", ਉਹ ਇਸ ਲਈ ਕਿ ਸੁੱਤੀ ਸਵਾਰੀ ਨੂੰ ਤੱਕ ਕੇ, ਡਰਾਈਵਰ ਨੂੰ ਵੀ ਊਂਘ ਨਾ ਆ ਜਾਵੇ। ਪਰ ਪਾਠ ਵਾਲੇ ਘਰ ਕੀ ਹੁੰਦਾ ਹੈ ਕਿ ਬਾਹਰੋਂ ਬੁਲਾਏ ਮਹਿਮਾਨਾਂ ਕਾਰਨ ਥਾਂ ਦੀ ਤੰਗੀ ਕਰਕੇ ਘਰ ਦੇ ਸਾਰੇ ਜੀਅ, ਪਾਠ ਵਾਲੇ ਕਮਰੇ ਵਿਚ ਹੀ ਰਾਤੀਂ ਪੁੱਠੇ ਸਿੱਧੇ ਲੇਟ ਜਾਂਦੇ ਹਨ। ਇਕ ਤਾਂ ਰਾਤੀਂ ਇਕ ਦੋ ਵਜੇ ਦਾ ਨਿੰਦਰਾਲਾ ਸਮਾਂ, ਤੇ ਉਤੋਂ ਅੱਗੇ ਪਿੱਛੇ ਘੁਰਾੜਿਆਂ ਦੀਆਂ ਵੱਖ-ਵੱਖ ਸੁਰਾਂ ਕਾਰਨ, ਸੁਚੇਤ ਪਾਠੀ ਵੀ ਊਂਘਾਂ ਲੈਣੋਂ ਬਚ ਨਹੀਂ ਸਕਦਾ। ਚਾਹੀਦਾ ਤਾਂ ਇਹ ਹੈ ਕਿ ਪਾਠ ਕਰਨ ਵਾਲੇ ਘਰ ਦੇ ਬੰਦੇ, ਪਾਠੀ ਦੇ ਨਾਲ-ਨਾਲ ਆਪਣੀ ਡਿਊਟੀ ਜਾਣ ਕੇ, ਵਾਰੀ-ਵਾਰੀ ਪਾਠੀ ਦੇ ਕੋਲ ਖੜ੍ਹੇ ਹੋ ਕੇ ਬਾਬਾ ਜੀ ਨੂੰ ਚੌਰ ਕਰਿਆ ਕਰਨ ਅਤੇ ਦਿਲ ਵਿਚ ਹੀ ਪਾਠੀ ਦੇ ਨਾਲ ਸੁਰ ਮਿਲਾਈ ਜਾਣ। ਯੋਗ ਸੇਵਾ ਨਿਭਾਏ ਬਿਨਾਂ ਉਨ੍ਹਾਂ ਦੇ ਨਾਂ ਦਾ ਅਰਦਾਸਾ ਨਾ ਕੀਤਾ ਜਾਇਆ ਕਰੇ।



# ਛੇਵੀਂ ਚਿੱਠੀ

ਲਿਖਤਮ ਮਨੋਹਰ ਸਿੰਘ ਪਾਸੇ ਮੇਰੇ ਜਾਗਤੀ ਜੋਤ ਸਤਿਗੁਰੂ ਅਤੇ ਤ੍ਰਿਪਤਾ ਮਾਤਾ ਦੇ ਦੁਲਾਰੇ, ਬਾਬਾ ਜੀ ਜੋਗ ਸਤਿ ਕਰਤਾਰ ਪੁੱਜੇ ਜੀ। ਹੋਰ ਬਾਬਾ ਜੀ ਤੁਸਾਂ ਹੁਣ ਮਾਤ ਲੋਕ ਵੱਲ ਫੇਰੀ ਪਾਉਣ ਦਾ ਕਸ਼ਟ ਕਰਨਾ। ਤੁਹਾਡੀ ਅਗਵਾਈ ਦੀ ਉਚੇਚੀ ਲੋੜ ਹੈ। ਤੁਸੀਂ ਤਾਂ ਪਾਤਸ਼ਾਹ ਹੋਏ, ਤੁਹਾਨੂੰ ਵੱਡੇ ਕੰਮਾਂ ਤੋਂ ਹੀ ਵਿਹਲ ਮਿਲਦੀ ਨਹੀਂ। ਛੋਟੇ ਕੰਮਾਂ ਦੀ ਦੇਖਭਾਲ ਵਾਲੇ ਤੁਹਾਡੇ ਮੁਣਸ਼ੀ ਮੁਸੱਦੀ ਵੀ ਤੁਹਾਨੂੰ ਸੰਗਤਾਂ ਦਾ ਪੂਰਾ ਵਿਸਥਾਰ ਨਹੀਂ ਦੇਂਦੇ ਜਾਪਦੇ। ਤੁਹਾਡੇ ਸਮੇਂ ਦੇ ਸਾਦ-ਮੁਰਾਦੇ ਵਿਆਹ, ਪੰਡਤ ਪਾਂਧੇ ਸਵਾ ਰੁਪਿਆ ਲੈ ਕੇ ਕਰਵਾ ਦੇਂਦੇ ਸਨ। ਤੁਸਾਂ ਇਸ ਤੁਛ ਮਾਇਆ ਤੋਂ ਖਿਝ ਕੇ ਪੰਡਤਾਂ ਨੂੰ ਬੜੀ ਝਾੜ ਪਾਈ ਸੀ ਤੇ ਫੁਰਮਾਇਆ ਸੀ :

"ਸਸੈ ਸੰਜਮੁ ਗਇਓ ਮੂੜੇ ਏਕੁ ਦਾਨੁ ਤੁਧੁ ਕੁਥਾਇ ਲਇਆ॥
ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ
ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ॥" (੪੩੫)

ਪਰ ਹੁਣ ਸਵਾ ਰੁਪਏ ਦੇ ਛੋਟੇ ਮੋਟੇ ਦਾਨ ਦੀ ਪੁੱਛ ਹੀ ਕੀ ਹੈ। ਹੁਣ ਹਜ਼ਾਰ ਪੰਜ ਸੌ ਰੁਪਏ ਤਾਂ ਢੋਲ ਢਮੱਕੇ ਵਾਲੇ ਹੀ ਲੈ ਜਾਂਦੇ ਹਨ। ਹੁਣ ਬਰਾਤਾਂ ਪੰਜ ਸਟਾਰ ਹੋਟਲਾਂ ਵਿਚ ਢੁਕਦੀਆਂ ਹਨ। ਅਨੰਦ ਕਾਰਜ ਦੀ ਰਸਮ ਉੱਚ ਕੋਟੀ ਦੇ ਰਾਗੀ, ਹਜ਼ਾਰਾਂ ਰੁਪਿਆਂ ਬਦਲੇ ਕਰਾਉਂਦੇ ਹਨ। ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਟਲ ਦੇ ਉਨ੍ਹਾਂ ਕਮਰਿਆਂ ਵਿਚ ਹੁੰਦਾ ਹੈ, ਜਿੱਥੇ ਸਾਲਾਂ ਬੱਧੀ ਸਿਗਰਟਾਂ ਪੀ ਪੀ ਲੋਕਾਂ ਛੱਤਾਂ ਵੀ ਧੁਆਂਖ ਦਿੱਤੀਆਂ ਹੁੰਦੀਆਂ ਹਨ। ਤੁਹਾਡੇ ਸਿੱਖਾਂ ਦੀ ਸ਼ਰਧਾ ਅਪਾਰ ਹੈ। ਰੋਟੀ ਸ਼ੁਰੂ ਕਰਨ ਤੋਂ ਪਹਿਲਾਂ ਤੁਹਾਨੂੰ ਭੋਗ ਲਵਾਉਣਾ ਉੱਥੇ ਵੀ ਨਹੀਂ ਭੁੱਲਦੇ, ਭਾਵੇਂ ਉਥੇ ਮੋਟੇ ਮਾਸ ਦਾ ਪਕਵਾਨ ਹੀ ਹੁੰਦਾ ਹੋਵੇ। ਤੁਸਾਂ "ਅਭਾਖਿਆ ਕਾ ਕੁਠਾ ਬਕਰਾ" ਖਾਣ ਤੋਂ ਵਰਜਿਆ ਸੀ, ਇੱਥੇ ਤਾਂ ਆਵਾ ਹੀ ਊਤ ਗਿਆ ਹੈ। ਤੁਸੀਂ ਭਾਖਿਆ ਕੀ ਮਿੱਥੋਗੇ। ਹੁਣ ਅਭਾਖਿਆ ਬੋਲਣ ਵਾਲੇ ਮੁਗ਼ਲ ਅਤੇ ਅੰਗਰੇਜ਼ ਅਸਾਨੂੰ ਅਜ਼ਾਦ ਕਰਕੇ ਚਲੇ ਗਏ ਹਨ, ਪਰ ਤੁਹਾਡੇ ਸ਼ਰਧਾਲੂਆਂ ਦਾ ਹਾਲ ਇਹ ਹੈ ਕਿ ਅਰਦਾਸ ਪੰਜਾਬੀ ਵਿਚ ਕਰਦੇ ਹਨ, ਕੁੱਤੇ ਨੂੰ ਪਿਆਰ ਹਿੰਦੀ ਵਿਚ ਕਰਦੇ ਹਨ, ਅਤੇ ਬੱਚਿਆਂ ਨੂੰ ਗਾਲ੍ਹਾਂ ਅੰਗਰੇਜ਼ੀ ਵਿਚ ਕੱਢਦੇ ਹਨ।

ਹੋਟਲਾਂ ਦੀ ਗੱਲ ਛੱਡੋ, ਸ਼ਰਧਾਵਾਨ ਸਿੱਖਾਂ ਦੇ ਘਰ ਵੀ ਸੋਮ ਰਸ (ਸ਼ਰਾਬ) ਤੋਂ ਬਿਨਾਂ ਖਾਣਾ ਸ਼ੁਰੂ ਨਹੀਂ ਹੁੰਦਾ। ਤੁਸੀਂ ਆਪਣੇ ਸਮੇਂ ਜਦੋਂ ਅਣ-ਕਮਾਏ ਧਨ ਵਾਲੇ ਪੁਰਸ਼ ਦੇ ਘਰ ਲੰਗਰ ਛਕਦੇ ਸਾਉ, ਤਾਂ ਤੁਸਾਡੀ ਬਿਰਤੀ ਉਖੜ ਉਖੜ ਪੈਂਦੀ ਸੀ ਤੇ ਤੁਸੀਂ ਦਸਾਂ ਨਹੁੰਆਂ ਦੀ ਕਿਰਤ ਦਾ ਉਪਦੇਸ਼ ਕਰਦੇ ਸਾਉ। ਹੁਣ ਤੁਸਾਡੇ ਉਪਦੇਸ਼ ਦਾ ਆਧਾਰ ਕੀ ਹੋਵੇਗਾ, ਇਹ ਤੁਸੀਂ ਆਪ ਜਾਣੋਂ। ਕਿਉਂਕਿ ਸੁਆਂਤਿ ਬੂੰਦ, ਜੇ ਸਿਪ ਦੇ ਮੂੰਹ ਵਿਚ ਡਿੱਗੇ ਤਾਂ ਸੁੱਚਾ ਮੋਤੀ ਹੋ ਨਿਬੜਦੀ ਹੈ ਅਤੇ ਜੇ ਇਹੋ ਬੂੰਦ ਸੱਪ ਦੇ ਮੂੰਹ ਵਿਚ ਡਿੱਗੇ ਤਾਂ ਮਾਰੂ ਵਿਸ ਦਾ ਰੂਪ ਧਾਰਨ ਕਰ ਲੈਂਦੀ ਹੈ।

ਬਾਬਾ ਜੀ! ਤੁਹਾਨੂੰ ਯਾਦ ਹੀ ਹੋਵੇਗਾ, ਕਿਵੇਂ ਤੁਹਾਡੀ ਆਪਣੀ ਜੰਞ ਬੈਲ-ਗੱਡੀਆਂ ਉੱਪਰ ਬਟਾਲੇ ਗਈ ਸੀ। ਪਰਿਵਾਰਿਕ ਮੇਲ ਜੋਲ ਦਾ ਕਿਤਨਾ ਸੁਹਾਵਣਾ ਤੇ ਸਾਊ ਪ੍ਰਭਾਵ ਸੀ। ਨਾ ਕਿਸੇ ਭੰਗੜਾ ਪਾਇਆ ਸੀ, ਨਾ ਬੈਂਡ ਵਾਜੇ ਸਨ ਤੇ ਨਾ ਹੀ ਗੱਲਾਂ ਵਾਲੇ ਤਵਿਆਂ ਉੱਪਰ ਫਿਲਮੀ ਗਾਣੇ ਗਾਏ ਗਏ ਸਨ। ਬਾਕੀ ਗੱਲ ਤਾਂ ਸ਼ਾਇਦ ਓਪਰੀ ਨਾਂਹ ਲੱਗੇ ਪਰ ਭੰਗੜੇ ਬਾਬਤ ਤੁਸੀਂ ਜ਼ਰੂਰ ਪੁੱਛੋਗੇ। ਤੁਸਾਂ ਇਕ ਵਾਰੀ ਰਾਸਧਾਰੀ ਮੁੰਡਿਆਂ ਨੂੰ ਨਚਦਿਆਂ ਤੱਕ ਕੇ ਫ਼ਰਮਾਇਆ ਸੀ :

"ਵਾਇਨਿ ਚੇਲੇ ਨਚਨਿ ਗੁਰ॥ ਪੈਰ ਹਲਾਇਨਿ ਫੇਰਨ੍ਹਿ ਸਿਰ॥
ਉਡਿ ਉਡਿ ਰਾਵਾ ਝਾਟੈ ਪਾਇ॥ ਵੇਖੈ ਲੋਕੁ ਹਸੈ ਘਰਿ ਜਾਇ॥" (੪੬੫)

ਬਸ ਸਮਝ ਲਵੋ ਕਿ ਇਹ ਭੰਗੜਾ ਉਸ 'ਰਾਸ' ਦਾ ਵਿਗੜਿਆ ਰੂਪ ਹੈ। ਸ਼ਰਾਬ

ਨਾਲ ਗੁੱਟ ਹੋ ਕੇ ਬਰਾਤ ਦੇ ਅੱਗੇ ਅੱਗੇ ਲੜਖੜਾਂਦੇ ਜਾਣ ਨੂੰ ਭੰਗੜਾ ਆਖਦੇ ਹਨ। ਭੰਗੜੇ ਵਿਚ ਕੇਵਲ ਮੁੰਡੇ ਖੁੰਡੇ ਹੀ ਸ਼ਾਮਿਲ ਨਹੀਂ ਹੁੰਦੇ, ਸਗੋਂ ਘਰ ਦੇ ਵੱਡੇ ਵਡੇਰਿਆਂ ਨੂੰ ਵੀ ਖਿਚ ਖਿਚਾ ਕੇ ਇਕ ਤਮਾਸ਼ਾ ਬਣਾ ਲੈਂਦੇ ਹਨ। ਹੁਣ ਤਾਂ ਜ਼ਨਾਨੀਆਂ ਦਾ ਭੰਗੜਾ ਬਹੁਤ ਪ੍ਰਚੱਲਤ ਹੈ। ਘਰ ਵਿਚ ਸੌਹਰੇ ਕੋਲੋਂ ਘੁੰਡ ਕੱਢਣ ਵਾਲੀਆਂ ਪਾਰਸਾਅ ਬੀਬੀਆਂ, ਛਾਤੀਆਂ ਨੂੰ ਨਿੱਕੀ ਜਿਹੀ ਤੜਾਕੀ ਨਾਲ ਢੱਕ ਕੇ ਤੇ ਢਿੱਡੋਂ ਨੰਗੀਆਂ, ਉੱਚੇ ਹੱਥ ਕਰਕੇ ਭੰਗੜੇ ਦਾ ਤਾਲ ਦੇਂਦੀਆਂ ਤੇ ਨੱਚਦੀਆਂ ਹਨ, **"ਵੇਖੈ ਲੋਕੁ ਹਸੈ ਘਰਿ ਜਾਇ॥"**

ਇਨ੍ਹਾਂ ਗੁੱਟ ਹੋਏ ਬਰਾਤੀਆਂ ਦੇ ਸੁਆਗਤ ਲਈ ਅੱਗੋਂ ਢੋਲਕੀਆਂ ਖੜਕਾ ਕੇ ਸ਼ਬਦ ਗਾਇਨ ਹੁੰਦੇ ਹਨ। **'ਹਰਿ ਸਜਣੁ ਲਧਾ ਜੀ ਸਾਰਾ ਜਗ ਢੂੰਡ ਕੇ"** ਬਲਿਹਾਰੇ ਜਾਈਏ, ਇਹੋ ਜਿਹੇ ਸੁਹਣੇ ਸਜਣਾਂ ਤੋਂ। ਅੱਖੋਂ ਅੰਨ੍ਹੀ ਤੇ ਨਾਂ ਨੂਰ ਭਰੀ।

ਰੋਟੀ ਖਾਣ ਸਮੇਂ ਗੁੱਟ ਹੋਏ ਸ਼ਰਾਬੀਆਂ ਦੀ ਹੇੜ; ਜਿਸ ਨੂੰ ਬਰਾਤ ਵਰਗੇ ਸ਼ੁੱਭ ਨਾਂ ਨਾਲ ਸੰਬੋਧਨ ਕੀਤਾ ਜਾਂਦਾ ਹੈ, ਮੁਰਗੇ ਦੀਆਂ ਲੱਤਾਂ ਨਾਲ ਚੰਬੜ ਜਾਂਦੀ ਹੈ। ਤੁਹਾਡੇ ਸਮੇਂ ਦਾ ਪੰਗਤ ਵਿਚ ਬੈਠ ਕੇ ਪੂੜੀ ਕੜਾਹ ਦਾ ਸੁਆਦ ਪੁਰਾਣੀ ਕਹਾਣੀ ਹੈ। ਹੁਣ ਬਗਲੇ ਵਾਂਗ ਖੜ੍ਹੇ ਹੋ ਕੇ ਮੁਰਗਾ ਮੱਛੀ ਖਾਣ ਨੂੰ 'Buffet' ਆਖਦੇ ਹਨ। ਬਗਲਾ ਤਾਂ ਫੜੀ ਮੱਛੀ ਨਾਲ ਢਿੱਡ ਭਰਦਾ ਹੈ ਪਰ ਬਰਾਤੀ ਲੋਕ ਮੁਰਗੇ ਦੀਆਂ ਲੱਤਾਂ ਨਾਲ ਦੰਦ ਪਾਲਿਸ਼ ਕਰਦੇ ਹਨ। ਛਕਣ-ਛਕਾਣ ਦੇ ਬਾਅਦ ਫੁਲਕੇ ਦੀ ਵਾਰੀ ਆਉਂਦੀ ਹੈ, ਕੇਵਲ ਹੱਥ ਪੂੰਝਣ ਲਈ। ਤੁਸੀਂ ਕਦੇ ਇਹ ਨਜ਼ਾਰਾ ਤੱਕੋ ਤਾਂ ਤੁਹਾਡਾ ਕੋਮਲ ਚਿਤ ਮਤਲਾਣ ਲੱਗ ਜਾਏ। ਜੇ ਇਸ ਪਿਰਤ ਵਿਰੁੱਧ ਤੁਸੀਂ ਕਿਤੇ ਬਾਣੀ ਵਿਚ ਜ਼ਿਕਰ ਕਰ ਦੇਵੋ, ਤਾਂ ਤੁਹਾਡੇ ਸਿੱਖ ਭਾਵੇਂ ਨਾਰਾਜ਼ ਹੀ ਹੋ ਜਾਣ। ਛੱਡੋ ਪਰੇ, ਇਹ ਨਿੱਕੀਆਂ-ਨਿੱਕੀਆਂ ਗੱਲਾਂ ਅੱਖੋਂ ਉਹਲੇ ਕਰ ਦੇਣੀਆਂ ਹੀ ਚੰਗੀਆਂ ਹਨ।

ਜੇ ਸ਼ਾਦੀ ਦਾ ਪੂਰਾ ਅਨੰਦ ਲੈਣਾ ਹੋਵੇ ਤਾਂ "ਜੈ-ਮਾਲਾ" ਦੀ ਰਸਮ ਜ਼ਰੂਰ ਤੱਕਣਾ ਜੀ। ਵਿਆਹ ਨੂੰ ਵਧੇਰੇ ਪੱਕਿਆਂ ਕਰਨ ਲਈ ਅੱਜਕੱਲ੍ਹ ਸਿੱਖਾਂ ਵਿਚ "ਦੋਹਰੀ ਰਸਮ" ਦਾ ਰਿਵਾਜ ਹੈ। ਰਾਤ ਨੂੰ ਵਿਆਹ ਸਵੈਂਬਰ ਵਾਂਗ "ਜੈ ਮਾਲਾ" ਰਾਹੀਂ ਹੁੰਦਾ ਹੈ ਤੇ ਸਵੇਰੇ "ਅਨੰਦ ਕਾਰਜ" ਰਾਹੀਂ ਦੁਬਾਰਾ ਸਿੱਖ ਰੀਤਾਂ ਦਾ ਮੂੰਹ ਚਿੜਾਇਆ ਜਾਂਦਾ ਹੈ। ਤੁਸਾਂ ਬ੍ਰਾਹਮਣਾਂ ਨੂੰ ਮਗਰੋਂ ਲਾਹਿਆ ਸੀ ਪਰ ਅੱਜ ਬ੍ਰਾਹਮਣਵਾਦ ਫਿਰ ਪ੍ਰਧਾਨ ਹੈ।

ਹਾਂ ਸੱਚ! ਵਿਆਹ ਦੇ ਦੂਜੇ ਦਿਨ 'Honey Moon' ਦੀ ਵਾਰੀ ਆ ਜਾਂਦੀ ਹੈ। ਪੁਰਾਣੇ ਸਮੇਂ ਤਾਂ ਹਨੀਮੂਨ ਦੀ ਰਸਮ ਘਰ ਦੀ ਸਭ ਤੋਂ ਹਨੇਰੀ ਕੋਠੜੀ ਵਿਚ ਮਨਾਂਦੇ ਸਨ ਪਰ ਅੱਜ ਦਾ ਬਾਬਾ ਆਦਮ ਵੱਖਰਾ ਹੈ।

ਇਕ ਹੋਰ ਗੱਲ ਸੁਣਨਾ ਜੀ। ਕਿਸੇ ਗ਼ਰੀਬ ਧੇਤੇ ਨੇ ਕੇਵਲ ਦੋ ਸੌ ਆਦਮੀ ਜੰਞ ਵਜੋਂ ਲਿਆਨ ਲਈ ਕੁੜਮਾਂ ਨੂੰ ਬੇਨਤੀ ਕੀਤੀ ਤੇ ਇਸੇ ਮੂਜਬ ਸਾਰਾ ਪ੍ਰਬੰਧ ਕੀਤਾ ਗਿਆ। ਬਰਾਤ ਚੱਲਣ ਵੇਲੇ ਕਿਸੇ ਨੇ ਆ ਕੇ ਦੱਸਿਆ ਕਿ ਬਰਾਤ ਪੰਜ ਸੌ ਤੋਂ ਉੱਪਰ

ਢੁਕ ਰਹੀ ਹੈ। ਸੋ ਵਿਚਾਰੇ ਨੇ ਸੁਨੇਹਾ ਘੱਲਿਆ ਕਿ ਜੇ ਬਰਾਤ ਪੰਜ ਸੌ ਆ ਰਹੀ ਹੈ ਤਾਂ ਕਿਰਪਾ ਕਰਕੇ ਬਰਾਤ ਥੋੜ੍ਹੀ ਲੇਟ ਕਰ ਲੈਣਾ ਤਾਂ ਜੋ ਪ੍ਰਬੰਧ ਠੀਕ ਕਰ ਸਕੀਏ। ਤਾਂ ਮੁੰਡੇ ਵਾਲਿਆਂ ਕਿਹਾ ਕਿ ਅਸੀਂ ਭਾਵੇਂ ਪੰਜ ਸੌ ਤੋਂ ਵੀ ਵਧੀਕ ਇਥੋਂ ਚੱਲੀਏ, ਅਸੀਂ ਇਕਰਾਰ ਮੁਤਾਬਿਕ ਤੁਹਾਡੇ ਘਰ ਦੋ ਸੌ ਹੀ ਪੁੱਜਾਂਗੇ, ਅਸਾਡਾ ਪ੍ਰਬੰਧ ਹੀ ਇਹੋ ਜਿਹਾ ਹੈ। ਬਰਾਤ ਢੁਕਣ ਤੇ ਪਤਾ ਲੱਗਾ ਕਿ ਬਰਾਤੀ ਦੋ ਸੌ ਹੀ ਪੁੱਜੇ ਹਨ। ਬਾਕੀ ਦੇ ਰਸਤੇ ਵਿਚ ਨਾਲੀਆਂ ਕੰਢੇ ਬਿਸਰਾਮ ਕਰ ਰਹੇ ਹਨ। "ਤਪਸੀ ਤੇ ਠੁਸ ਕਰਸੀ।"

ਲਾਊਡ ਸਪੀਕਰ ਦੀ ਗੱਲ ਵਿੱਚੇ ਹੀ ਰਹਿ ਗਈ। ਅੱਜਕੱਲ੍ਹ ਇਕ ਗਾਣਾ ਵਿਆਹ ਸਮੇਂ ਆਮ ਪ੍ਰਧਾਨ ਹੈ—

"ਝੂਠ ਬੋਲੇ ਕਊਆ ਕਾਟੇ—
ਮੈਂ ਮਾਇਕੇ ਚਲੀ ਜਾਊਂਗੀ ਤੁਮ ਦੇਖਤੇ ਰਹੀਓ।"

ਇਹ ਤਾਂ ਲਾਵਾਂ ਤੋਂ ਪਹਿਲਾਂ ਦੀ ਸਿੱਖਿਆ ਹੈ। ਗਾਣੇ ਵੀ ਇਕ ਮਜਬੂਰੀ ਦੀ ਰਸਮ ਜਾਪਦੀ ਹੈ ਕਿਉਂਕਿ ਸ਼ਬਦਾਂ ਲਈ ਨਾ ਰਾਗੀ ਮਿਲਦੇ ਹਨ ਤੇ ਨਾਂਹ ਚੰਗੇ ਰਾਗੀ ਦੀ ਪੁਜਤ ਆਮ ਸਿੱਖ ਨੂੰ ਹੋ ਸਕਦੀ ਹੈ।



# ਸਤਵੀਂ ਚਿੱਠੀ

ਸਰਬ ਵਿਆਪਕ ਨਿਰੰਕਾਰੀ ਸਤਿਗੁਰੂ ਜੀ! ਜੇ ਮੇਰੀ ਬੇਨਤੀ ਮੰਨ ਕੇ, ਹੁਣ ਇਕ ਅੱਧ ਬਰਾਤ ਦੇ ਬਰਾਤੀ ਬਣ ਕੇ ਸ਼ਾਮਲ ਹੋਣ ਦੀ ਖੇਚਲ ਕਰੋ ਅਤੇ ਮੇਰੀ ਸੰਕੋਚ ਕੇ ਦੱਸੀ ਗੱਲ ਬਾਤ ਦਾ ਸੱਚ ਆਪ ਪਰਖ ਲਉ। ਅੱਜਕੱਲ੍ਹ ਜੇ ਬਰਾਤ ਦਾ ਢੁਕਾਅ ਰਾਤੀਂ ਹੋਵੇ ਤਾਂ ਲਾਵਾਂ ਦੁਪਹਿਰ ਨੂੰ ਹੁੰਦੀਆਂ ਹਨ ਅਤੇ ਬਰਾਤ ਸਵੇਰੇ ਦੀ ਹੋਵੇ ਤਾਂ ਲਾਵਾਂ ਸ਼ਾਮ ਨੂੰ ਹੋਣਗੀਆਂ। ਪਤਾ ਨਹੀਂ, ਫਿਰ 'ਆਸਾ ਕੀ ਵਾਰ' ਦਾ ਸਮਾਂ ਕੀ ਮਿਥਿਆ ਜਾਵੇਗਾ। ਸੱਚਮੁਚ ਬੜਾ ਅਨੰਦ ਹੁੰਦਾ ਹੈ; ਤਿੰਨ ਰਾਗੀ ਕੀਰਤਨ ਕਰਦੇ ਅਤੇ ਇਕ ਗ੍ਰੰਥੀ ਜੀ ਤਾਬਿਆ ਬੈਠੇ, ਬਾਕੀ ਪੰਡਾਲ ਵਿਚ ਰਾਮ ਰਾਮ। ਜਿਸ ਵੇਲੇ ਕੋਈ ਸਿੱਖ ਪੰਡਾਲ ਵਿਚ ਮੱਥਾ ਟੇਕਣ ਪੁੱਜੇ ਤਾਂ ਸਮਝੋ, ਕਿ ਮੁੰਡੇ ਕੁੜੀ ਦੇ ਪੁੱਜਣ ਦਾ ਸਿਗਨਲ ਹੋਇਆ ਹੈ। ਲਾਵਾਂ ਵੇਲੇ ਫੁੱਲਾਂ ਦੀ ਵਰਖਾ ਅਤੇ ਲਾਵਾਂ ਤੋਂ ਬਾਅਦ ਜੋੜੀ ਦੇ ਗਲ ਵਿਚ ਬੇਤਹਾਸ਼ਾ ਹਾਰ ਪਾਉਣੇ ਸਿੱਖ ਸਭਿਅਤਾ ਦਾ ਚੋਣਵਾਂ ਅੰਗ ਹੈ। ਸੇਹਰੇ ਸਿੱਖਿਆ ਵਿਚ ਸੱਤ ਪੁਸ਼ਤਾਂ ਦੇ ਮੋਏ ਪਿੱਤਰ ਵੀ ਅਸੀਸਾਂ ਦੇਣ ਲਈ ਆ ਸ਼ਾਮਲ ਹੁੰਦੇ ਹਨ। ਤੁਸੀਂ ਹੋਰ ਮਤਾਂ ਦੀ ਹਰ ਕੁਰੀਤੀ ਨੂੰ ਨਿੰਦਦੇ ਰਹੇ ਹੋ ਪਰ ਸਿੱਖਾਂ ਲਈ ਤੁਸੀਂ ਵੀ ਚੁੱਪ ਰਹਿੰਦੇ ਹੋ।

ਵਿਆਹ ਸ਼ਾਦੀਆਂ ਦੀਆਂ ਰਸਮਾਂ ਤੋਂ ਤੁਸੀਂ ਉਕਤਾ ਗਏ ਜਾਪਦੇ ਹੋ। ਇਸੇ ਮਹੱਲੇ ਵਿਚ ਇਕ ਮਰਨੇ ਦਾ ਭੋਗ ਹੈ। ਉੱਥੇ ਵੀ ਚਾਰ ਕਦਮ ਚਲੇ ਚਲੋ, ਕੋਈ ਨਵੀਂ ਗੱਲ

ਜ਼ਰੂਰ ਵੇਖੋਗੇ। ਰਾਗੀਆਂ ਨੇ ਕੀਰਤਨ ਸ਼ੁਰੂ ਕੀਤਾ ਹੈ, ਵੇਲਾਂ ਆਉਣੀਆਂ ਅਰੰਭ ਹੋਈਆਂ ਹਨ। ਭੋਗ ਦੇ ਨਿਸ਼ਚਿਤ ਸਮੇਂ ਲੋਕ ਘਰੀਂ ਜਾਣ ਲਈ ਕਾਹਲੇ ਜਾਪਦੇ ਹਨ ਪਰ ਮਰਨ ਵਾਲੇ ਦੇ ਸੇਹਰੇ ਸਿੱਖਿਆ ਅਜੇ ਹੁਣ ਸ਼ੁਰੂ ਹੋਏ ਹਨ। ਇਕ ਅੱਧਾ ਘੰਟਾ ਤਾਂ ਰੁਕ ਜਾਉ। ਲਉ, ਭਾਈ ਜੀ ਨੇ ਅਰਦਾਸਾ ਅਰੰਭਿਆ ਹੈ। "ਵਿਛੜੀ ਆਤਮਾ ਦੇ ਕਲਿਆਣ ਲਈ ਪੰਝੀ ਹਜ਼ਾਰ ਰੁਪਏ ਧਰਮ-ਕਾਰਜਾਂ ਲਈ ਤੇ ਇਕ ਹਜ਼ਾਰ ਇਕ ਰੁਪਏ ਸ਼ਬਦ ਕੀਰਤਨ ਦੀ ਭੇਟਾ ਤੇ ਸਵਾ ਰੁਪਈਆ ਦਰਸ਼ਨ ਭੇਟਾ ਸਤਿਗੁਰਾਂ ਲਈ" ਲਉ ਤੁਸੀਂ ਮੁਸਕਰਾ ਪਏ, ਧਰਮ ਕਾਰਜਾਂ ਲਈ ਇਤਨੀ ਵੱਡੀ ਰਕਮ ਦਾ ਅਰਦਾਸਾ ਕੇਵਲ ਅਰਦਾਸੇ ਖਾਤਰ ਹੀ ਤਾਂ ਹੈ। ਲੈਣੇ ਦੇਣੇ ਦੇ ਮਾਮਲੇ ਵਿਹਲੀਆਂ ਗੱਲਾਂ ਹਨ। ਇਹ ਕੋਈ ਇੱਕੀ ਦੁੱਕੀ ਅਵਸਥਾ ਨਹੀਂ। ਇਹ ਵਬਾ ਸ਼ੁਰੂ ਹੋਈ ਤੇ ਚੌਗਿਰਦੇ ਫੈਲੀ। ਇਹ ਤਾਂ ਉਹੀ ਗੱਲ ਹੋਈ 'One fool makes many', ਕੋਈ ਰਾਹ ਦੱਸਣ ਵਾਲਾ ਹੁੰਦਾ, ਕੋਈ ਕਿਹਾ ਮੰਨਣ ਵਾਲਾ ਹੁੰਦਾ। ਅੱਜ ਅਸੀਂ ਵੀ ਸਾਊਆਂ ਦੇ ਸਰਦਾਰ ਹੁੰਦੇ। ਹੁਣ ਕੀ ਯਾਦ ਕਰਾਂਗੇ ਕਿ ਅਸੀਂ ਵੀ ਇਕ ਸਰਬ ਸੁਧਾਰਕ ਬਾਬੇ ਦੀ ਸਿੱਖੀ ਮਾਣੀ ਸੀ।

**"ਨਾਨਕੁ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ॥"** *(੬੬੦)*



# ਅਠਵੀਂ ਚਿੱਠੀ

ਪਿਛਲੀ ਚਿੱਠੀ ਵਿਚ ਗੱਲ "ਕਾਲੇ ਧਨ" ਦੀ ਚੱਲੀ ਸੀ। ਤੁਸਾਂ ਭਾਵੇਂ ਇਧਰ ਧਿਆਨ ਨਾ ਹੀ ਦਿੱਤਾ ਹੋਵੇ। ਤੁਹਾਡੇ ਸਮੇਂ ਭਾਈ ਲਾਲੋ ਬੇਅੰਤ ਸਨ ਤੇ ਮਲਕ ਭਾਗੋ ਕੋਈ ਵਿਰਲਾ ਇਕ ਅੱਧਾ; ਅਤੇ ਉਸ ਵਿਚਾਰੇ ਦੀ ਭੰਡੀ ਹਰ ਦੀਵਾਨ ਸਮੇਂ ਕੀਤੀ ਜਾਂਦੀ ਹੈ। ਅਸਾਂ ਇਸ ਉਤਮ ਸਾਖੀ ਨੂੰ ਕੇਵਲ ਘਟਨਾ ਜਾਣ ਕੇ ਹੀ ਗ੍ਰਹਿਣ ਕੀਤਾ ਹੈ, ਪਰ ਸੰਬੰਧਿਤ ਚਿੰਨ੍ਹ ਨੂੰ ਪਛਾਨਣ ਤੋਂ ਵਿਰਵੇ ਹਾਂ। ਪਰ ਹਨੇਰ ਦੀ ਗੱਲ ਤੱਕੋ ਕਿ ਭੰਡੀ ਕਰਨ ਵਾਲੇ ਸਾਰੇ ਮਲਕ ਭਾਗੋ ਹੋਣਗੇ ਤੇ ਭਾਈ ਲਾਲੋ ਉੱਥੇ ਢੂੰਡਿਆਂ ਵੀ ਨਹੀਂ ਮਿਲੇਗਾ। ਤੁਹਾਡੀਆਂ ਸੱਚੇ ਸੌਦੇ ਵਾਲੀਆਂ ਸਾਖੀਆਂ ਅਤੇ ਤੁਹਾਡੇ ਮੋਤੀਆਂ ਤੁਲ ਉਪਦੇਸ਼ ਕਿਵੇਂ ਹੌਲੇ ਹੁੰਦੇ ਜਾ ਰਹੇ ਹਨ।

ਮੇਰਾ ਇਕ ਨਿੱਕਾ ਜਿਹਾ ਸੁਝਾਅ ਹੈ, ਕਿ ਜੇ ਤੁਹਾਡੇ ਸ਼ਰਧਾਲੂ ਗੁਰਸਿੱਖ ਆਪਣੇ ਦਸਵੰਧ ਨੂੰ ਆਪਣੀ ਇੱਛਾ ਅਨੁਸਾਰ ਵਰਤਣ ਤੋਂ ਪਹਿਲਾਂ, ਉਸ ਦਸਵੰਧ ਦੀ ਮਾਇਆ ਦਾ ਦਸਵਾਂ ਹਿੱਸਾ, ਭਾਈ ਲਾਲੋ ਦੇ ਨਾਂ ਦਾ ਦਸਵੰਧ ਵੱਖਰਾ ਕਰਕੇ, ਲੋੜਵੰਦ ਕਿਰਤੀ ਸਿੱਖਾਂ ਦੀ ਸਹਾਇਤਾ ਲਈ ਵਰਤ ਲਿਆ ਕਰਨ, ਜਾਂ ਫਿਰ ਗੁਰਦੁਆਰਿਆਂ ਦੇ ਚੜ੍ਹਾਵੇ ਵਿਚੋਂ ਦਸਵਾਂ ਹਿੱਸਾ "ਭਾਈ ਲਾਲੋ ਦਸਵੰਧ" ਲਈ ਰਾਖਵਾਂ ਰੱਖ ਕੇ ਕੇਵਲ "ਕਿਰਤ-ਨਿਰਮਾਣ" ਲਈ ਵਰਤਿਆ ਜਾਇਆ ਕਰੇ।

ਹੋਰ ਜੀ, ਇਕ ਹੋਰ ਪਿਰਤ ਵੱਲ ਵੀ ਧਿਆਨ ਦੇਣਾ। ਕੁਝ ਚਿਰ ਤੋਂ ਗੁਰਦੁਆਰਿਆਂ ਵਿਚ ਸੰਗਮਰਮਰ ਦੀਆਂ ਸਿਲਾਂ ਅਤੇ ਪੱਖਿਆਂ ਉੱਪਰ ਆਪਣੇ ਨਾਂ ਦੀ ਮਸ਼ਹੂਰੀ ਦਾ ਵਪਾਰ ਵੀ ਜੋਬਨ ਤੇ ਹੈ। ਇਹ ਵੀ ਇਸੇ ਕਾਲੇ ਧਨ ਦਾ ਪਰਛਾਵਾਂ ਹੈ। ਹੋਵੇ ਵੀ ਕਿਉਂ ਨਾ, ਕਿਸੇ ਕਿਰਤੀ ਦੇ ਸਵਾ ਰੁਪਏ ਦੇ ਅਰਦਾਸੇ ਨਾਲ ਤਾਂ ਗੁਰਦੁਆਰੇ ਨਹੀਂ ਨਾ ਉਸਰ ਸਕਦੇ। ਜਿਸ ਮਾਂ ਪਿਉ ਨੂੰ ਜੀਂਦੇ ਜੀਅ ਪੁੱਤਰਾਂ ਹੱਥੋਂ ਰੋਟੀ ਦੀ ਬੁਰਕੀ ਵੀ ਨਹੀਂ ਨਸੀਬ ਹੁੰਦੀ, ਉਸ ਦੇ ਮਰਨ ਸਾਰ ਉਸ ਦੇ ਨਾਂ ਦੀਆਂ ਵੱਡੀਆਂ ਵੱਡੀਆਂ ਸਿਲਾਂ ਲੱਗ ਜਾਂਦੀਆਂ ਹਨ। ਇਹ ਸਿਲਾਂ ਵਾਲੀ ਗੱਲ ਭਾਈ ਮਰਦਾਨੇ ਨੂੰ ਨਾ ਦੱਸਣਾ ਜੀ। ਉਸ ਨੇ ਫਿਰ ਤੁਹਾਡੇ ਨਾਲ ਰੁੱਸ ਜਾਣਾ ਹੈ ਕਿ ਤੁਸਾਂ ਉਸ ਦੀ ਸਮਾਧੀ ਉੱਪਰ ਉਸ ਦੇ ਨਾਂ ਦੀ ਸਿਲ ਨਹੀਂ ਸੀ ਲਵਾਈ। ਇਹ ਸੋਚ ਲੈਣਾ, ਜੇ ਹੁਣ ਵੀ ਕਿਸੇ ਵੱਡੇ ਗੁਰਦੁਆਰੇ ਵਿਚ ਇਕ ਸਿਲ ਉਸ ਦੇ ਨਾਂ ਦੀ ਲੱਗ ਜਾਏ ਤਾਂ ਹਰਜ ਵੀ ਕੀ ਹੈ। ਇਹ ਵੇਖਾ ਵੇਖੀ ਦਾ ਜ਼ਮਾਨਾ ਹੈ। ਤੁਹਾਡੇ ਉਪਦੇਸ਼ ਅਨੁਸਾਰ ਤਾਂ ਹਉਮੈ ਅਤੇ ਸਿੱਖੀ, ਦੋ ਵਿਰੋਧੀ ਭਾਵਨਾਵਾਂ ਹਨ। ਹਉਮੈ ਤਾਂ ਸਿੱਖੀ ਦੇ ਮਾਰਗ ਦਾ ਰੋੜਾ ਹੈ, ਪਰ ਤੁਹਾਡੇ ਆਪਣੇ ਅਸਥਾਨਾਂ ਵਿਚ ਤਾਂ ਇਨ੍ਹਾਂ ਹਉਮੈ ਦੀਆਂ ਪਉੜੀਆਂ (ਸਿਲਾਂ) ਉਤੋਂ ਲੰਘ ਕੇ ਸਿੱਖੀ ਦੀ ਸਾਧਨਾ ਹੁੰਦੀ ਹੈ।

ਐਵੇਂ ਦਿਲੋਂ ਉਠੀ ਸ਼ਰਧਾ ਵਜੋਂ ਚਾਰ ਅੱਖਰ ਲਿਖ ਘੱਲੇ ਹਨ। ਭੁੱਲ ਹੋਵੇ ਤਾਂ ਨਾਰਾਜ਼ ਨਹੀਂ ਹੋਣਾ ਜੀ। ਜੇ ਇਕ ਅਣਜਾਣ ਬੱਚੇ ਨੂੰ ਦਰਦ ਦੱਸਣ ਲਈ ਢੁਕਵੇਂ ਅੱਖਰ ਨਾ ਵੀ ਅਹੁੜਨ, ਤਾਂ ਦਰਦੀ ਪਿਤਾ ਦੀ ਸ਼ਫ਼ਕਤ ਤਾਂ ਟੇਰੀਆਂ ਬੁਲ੍ਹੀਆਂ ਤੋਂ ਹੀ ਅੰਦਰ ਦੀ ਪੀੜਾ ਜਾਣ ਲੈਂਦੀ ਹੈ। ਇਹੋ ਤਾਂ ਚੰਗੇ ਪਿਤਾ ਦਾ ਆਪਣੇ ਬੱਚਿਆਂ ਪ੍ਰਤੀ ਧੁਰੋਂ ਕੀਤਾ ਵਚਨ ਹੈ।



# ਨੌਵੀਂ ਚਿੱਠੀ

ਸਰਬ ਵਿਆਪਕ ਪੂਜਨਯੋਗ ਬਾਬਾ ਜੀ ਦੇ ਚਰਨਾਂ ਤੇ ਮੱਥਾ ਟੇਕਿਆ ਪਰਵਾਨ ਹੋਵੇ ਜੀ।

ਬਾਬਾ ਜੀ ਤੁਹਾਡੀ ਅਪਾਰ ਕਿਰਪਾ ਹੋਵੇਗੀ ਕਿ ਦਰਸ਼ਨਾਂ ਲਈ ਵਿਆਕੁਲ ਹੋਈਆਂ ਸੰਗਤਾਂ ਨੂੰ ਭਾਈ ਮਰਦਾਨਾ ਸਣੇ ਖੁੱਲ੍ਹੇ ਦਰਸ਼ਨ ਦੇ ਕੇ ਨਿਹਾਲ ਕਰੋ।

ਤੁਹਾਡੇ ਦਰਸ਼ਨ ਪਿੱਛੇ ਜਿਹੇ ਫ਼ਿਲਮ "ਨਾਨਕ ਨਾਮ ਜਹਾਜ਼" ਵਿਚ ਕੀਤੇ ਹਨ। ਅਜੋਕੇ ਸਾਧਨ ਵੱਡੇ-ਵੱਡੇ ਅਵਤਾਰਾਂ ਗੁਰੂਆਂ ਦੇ ਦਰਸ਼ਨ ਬੜੇ ਸਸਤੇ ਢੰਗ ਨਾਲ ਕਰਾ ਦੇਂਦੇ ਹਨ। ਉਪਰੋਕਤ ਫ਼ਿਲਮ ਵਿਚ ਆਪ ਦੀਆਂ ਨਵੀਨ ਮੂਰਤਾਂ ਰਾਹੀਂ ਆਪ ਦੇ ਦਰਸ਼ਨ ਹੋਏ, ਪਰ ਜਾਪਦਾ ਹੈ, ਫ਼ਿਲਮ ਵਾਲਿਆਂ ਨੇ ਤੁਹਾਡੇ ਸਾਖਿਆਤ ਦਰਸ਼ਨਾਂ ਲਈ ਤੁਹਾਨੂੰ ਬੇਨਤੀ ਨਹੀਂ ਕੀਤੀ। ਤੁਹਾਡੀਆਂ ਤਸਵੀਰਾਂ ਵਿਚ ਤੁਹਾਨੂੰ ਜੋ ਰੰਗਾ

ਰੰਗ ਦੇ ਬਾਣੇ ਪਾ ਕੇ ਉਹਨਾਂ ਆਪਣਾ ਕੰਮ ਸਾਰ ਲਿਆ ਹੈ, ਸ਼ਾਇਦ ਤੁਸੀਂ ਇਹੋ ਜਿਹੇ ਬਾਣੇ ਪਹਿਨਣੇ ਪਰਵਾਨ ਨਾ ਹੀ ਕਰਦੇ। ਫ਼ਿਲਮ ਵਾਲਿਆਂ ਭਾਈ ਮਰਦਾਨਾ ਨੂੰ ਨਾਲ ਸ਼ਾਮਿਲ ਕਰਨਾ ਪਤਾ ਨਹੀਂ ਕਿਉਂ ਯੋਗ ਨਹੀਂ ਸਮਝਿਆ। ਪਾਕਿਸਤਾਨ ਬਣਨ ਕਰਕੇ ਭਾਈ ਮਰਦਾਨਾ ਦੀ ਉਮਤ ਬਾਰੇ ਅਸੀਂ ਆਪ ਹੀ ਭੁਲੇਖੇ ਵਿਚ ਪੈ ਗਏ ਹਾਂ। ਉਹਨਾਂ ਤੁਹਾਡੇ ਸਾਥੀ ਗੁਰਸਿੱਖਾਂ ਦੀ ਸ਼ਕਲ ਦਾ ਵੀ ਅਸਾਨੂੰ ਕੀ ਗਿਆਨ ਹੋ ਸਕਦਾ ਹੈ। ਜਾਂ ਭਾਵੇਂ ਇਉਂ ਸਮਝ ਲਿਆ ਜਾਵੇ ਕਿ ਇਕ ਵਾਰੀ ਜਦੋਂ ਅਮੀਰ ਅਮਾਨ-ਉਲਾ-ਖ਼ਾਨ ਕਾਬਲ ਦੇ ਤਖ਼ਤੋਂ ਉਤਾਰ ਦਿੱਤਾ ਗਿਆ ਤਾਂ ਕੁਝ ਚਿਰ ਬਾਅਦ ਉਸ ਨੂੰ ਪਤਾ ਲੱਗਾ ਕਿ ਇਟਲੀ ਦੀ ਕੋਈ ਫ਼ਿਲਮ ਕੰਪਨੀ ਅਮਾਨ-ਉਲਾ ਦੇ ਜੀਵਨ ਤੇ ਇਕ ਫ਼ਿਲਮ ਬਣਾਉਣਾ ਚਾਹੁੰਦੀ ਹੈ ਤੇ ਉਹਨਾਂ ਨੇ ਸ਼ਾਹ-ਅਮਾਨ ਉਲਾ ਦੇ ਰੋਲ ਲਈ ਦਰਖ਼ਾਸਤਾਂ ਸਣੇ ਤਸਵੀਰਾਂ ਦੇ ਮੰਗੀਆਂ ਹਨ। ਸੋ ਸ਼ਾਹ ਨੇ ਵੀ ਆਪਣੀ ਦਰਖ਼ਾਸਤ ਆਪਣੀ ਤਸਵੀਰ ਸਣੇ ਭੇਜ ਦਿੱਤੀ। ਕੁਝ ਦਿਨਾਂ ਬਾਅਦ ਫ਼ਿਲਮ ਵਾਲਿਆਂ ਵਲੋਂ ਉੱਤਰ ਆਇਆ ਕਿ ਤੁਹਾਨੂੰ ਇਸ ਫ਼ਿਲਮ ਵਿਚ ਲੈਣੋਂ ਅਸਮਰੱਥ ਹਾਂ ਕਿਉਂਕਿ ਤੁਹਾਡੀ ਤਸਵੀਰ ਅਮਾਨ-ਉਲਾ ਨਾਲ ਮਿਲਦੀ ਨਹੀਂ। ਸੋ ਭਾਈ ਮਰਦਾਨੇ ਬਾਬਤ ਵੀ ਕੋਈ ਇਹੋ ਜਿਹਾ ਭੁਲੇਖਾ ਫ਼ਿਲਮ ਵਾਲਿਆਂ ਨੂੰ ਲਗਿਆ ਜਾਪਦਾ ਹੈ।

ਹੁਣ ਸਟੇਜਾਂ ਤੇ ਭਾਈ ਮਰਦਾਨਾ ਹੀ ਨਹੀਂ ਸਗੋਂ ਬੇਬੇ ਨਾਨਕੀ ਤੱਕ ਵੀ ਲਿਆਂਦੇ ਜਾਣ ਲੱਗ ਪਏ ਹਨ। ਗੁਰੂਆਂ ਦਾ ਕੰਮ ਤਸਵੀਰਾਂ ਜਾਂ ਬੋਲਾਂ ਤੋਂ ਸਾਰ ਲਿਆ ਜਾਂਦਾ ਹੈ। ਆਉਂਦੇ ਭਵਿੱਖ ਦੀਆਂ ਕਰਤਾਰ ਜਾਣੇਂ।

ਅੱਜ ਤਾਂ ਸਿਗਰਟ ਪੀਂਦੇ ਅਨਮਤੀ ਲੋਕ, ਨਕਲੀ ਦਾੜ੍ਹੀਆਂ ਲਗਾ ਕੇ, ਪੰਜ ਮਿੰਟ ਵਿਚ ਹੀ ਅਸਲੀ ਸਿੱਖ ਦਾ ਰੂਪ ਧਾਰ ਲੈਂਦੇ ਹਨ। ਉਹ ਭੁੱਲ ਜਾਂਦੇ ਹਨ, ਕਿ "ਨਾਟਕ ਚੇਟਕ ਕੀਏ ਕੁਕਾਜਾ, ਪ੍ਰਭਿ ਲੋਗਨ ਕੋ ਆਵਤ ਲਾਜਾ।"

ਪਰ ਜੇ ਤੁਸਾਂ ਦਰਸ਼ਨ ਨਾ ਵੀ ਦਿੱਤੇ ਤਾਂ ਅਸਾਂ ਹੁਣ ਪਲਾਸਟਿਕ ਦੀਆਂ ਮੂਰਤੀਆਂ ਵਿਚੋਂ ਵੀ ਤੁਹਾਨੂੰ ਸਾਕਾਰ ਕਰ ਲੈਣਾ ਹੈ। ਉਂਜ ਅਸਾਨੂੰ ਪਤਾ ਹੈ ਕਿ ਤੁਹਾਡਾ ਸਰੂਪ ਤਾਂ ਤੁਹਾਡੀ ਬਾਣੀ ਦੇ ਇਕ-ਇਕ ਅੱਖਰ 'ਚੋਂ ਉਜਾਗਰ ਹੁੰਦਾ ਹੈ ਪਰ ਇਹ ਘਾਲਣਾ ਸਚਮੁਚ ਕਠਿਨ ਹੈ।

ਹੋਰ ਜੀ, ਭੇਖੀ ਗੁਰੂ ਤਾਂ ਤੁਹਾਡੇ ਸਮੇਂ ਵੀ ਘੱਟ ਨਹੀਂ ਸਨ ਪਰ ਮਨੋਰਥ ਦੀ ਗੱਲ ਹੈ ਕਿ ਅੱਜ ਨਕਲੀ ਗੁਰੂ ਪਰਿਵਾਰ ਸਾਜੇ ਜਾ ਰਹੇ ਹਨ, ਅਤੇ ਸ਼ਰਾਬੀ ਬੰਦਿਆਂ ਦੀ ਗੁਰੂ ਵਿਅਕਤੀਆਂ ਦੇ ਨਾਵਾਂ ਨਾਲ ਸਾਂਝ ਜੋੜੀ ਜਾਂਦੀ ਹੈ। ਜਿਨ੍ਹਾਂ ਬਦਕਿਸਮਤਿਆਂ ਦੀ ਥਾਲੀ ਵਿਚ ਅੰਗੂਰ ਪਰੋਸੇ ਪਏ ਹੋਣ, ਜੇ ਉਹ ਅਜੇ ਵੀ ਬੇਰਾਂ ਲਈ ਵਿਲਕਦੇ ਫਿਰਨ ਤਾਂ "ਐ ਮੁਹੱਬਤ ਤੇਰੇ ਅੰਜਾਮ ਪੇ ਰੋਨਾ ਆਇਆ।"



# ਦਸਵੀਂ ਚਿੱਠੀ

ਸਤਿਗੁਰ ਬਾਬਾ ਜੀਓ! ਨਿਮਰਤਾ ਸਹਿਤ ਸਤਿ ਕਰਤਾਰ ਪ੍ਰਜੇ ਜੀ। ਤੁਹਾਡੇ ਸਮੇਂ ਵੀ ਦਰਸ਼ਨ ਕਰਨ ਆਈਆਂ ਸੰਗਤਾਂ ਪ੍ਰਸ਼ਾਦ ਦਾ ਚੜ੍ਹਾਵਾ ਭੇਟਾ ਕਰਦੀਆਂ ਸਨ। ਉਹ ਹੁੰਦਾ ਸੀ, ਖੇਤੋਂ ਆਇਆ ਅਨਾਜ ਜਾਂ ਪਤਾਸੇ ਮਖਾਣੇ ਆਦਿ। ਪਰ ਅਸੀਂ ਅੱਜਕੱਲ੍ਹ ਦੇ ਚੜ੍ਹਾਵੇ ਨੂੰ "ਕੜਾਹ ਪ੍ਰਸ਼ਾਦਿ" ਆਖਦੇ ਹਾਂ। ਉਹ ਕੜਾਹ ਪ੍ਰਸ਼ਾਦ ਕਰਾਣਾ ਵੀ ਕੇਵਲ ਭਾਵਨਾ ਵਜੋਂ ਨਹੀਂ ਹੁੰਦਾ, ਸਗੋਂ ਸੁਆਰਥ ਵਜੋਂ ਹੁੰਦਾ ਹੈ। ਪੁੱਤਰ ਲਈ ਜਾਂ ਕਿਸੇ ਰਿਸ਼ਤੇ ਲਈ, ਨੌਕਰੀ ਲਈ ਜਾਂ ਗੁਆਂਢੀ ਨਾਲ ਪਏ ਝਗੜੇ ਦੀ ਜਿੱਤ ਲਈ। ਬਾਬਾ ਜੀ ਅਸੀਂ ਦੁਨੀਦਾਰ ਲੋਕ ਹਾਂ, ਅਸਾਡੀ ਸੁਆਰਥ ਭਾਵਨਾ ਨੂੰ ਰਿਸ਼ਵਤ ਨਾਂਹ ਸਮਝਣਾ। ਪਰ ਬਾਬਾ ਜੀ ਜਦੋਂ ਤੁਸੀਂ ਇੱਥੇ ਦਰਸ਼ਨ ਦਿਉ ਤਾਂ ਬਾਣੀ ਦੀ ਸ਼ਰਧਾ ਵਜੋਂ ਕੜਾਹ ਪ੍ਰਸ਼ਾਦ ਭੇਟ ਕਰਨਾ ਸ਼ਾਇਦ ਤੁਸੀਂ ਵੀ ਪਸੰਦ ਕਰੋਗੇ। ਗੁਰੂ ਘਰ ਵਿਚ ਗੁਰਗੱਦੀ ਬਖਸ਼ਣ ਦਾ ਅਵਸਰ ਬੜਾ ਪੁੰਨ-ਮਈ ਗਿਣਿਆ ਜਾਂਦਾ ਰਿਹਾ ਹੈ। ਪਰ ਅੱਜ ਪ੍ਰਸ਼ਾਦ ਕਰਵਾਣ ਲੱਗਿਆਂ ਇਹ ਜ਼ਰੂਰ ਪਰਖ ਲੈਣਾ ਕਿ ਪ੍ਰਸ਼ਾਦ ਦੀ ਪਰਚੀ ਕਿਤੇ ਜਾਹਲੀ ਤਾਂ ਨਹੀਂ। ਇਥੇ ਪ੍ਰਸ਼ਾਦ ਦੀ ਇਕੋ ਪਰਚੀ ਕਈ ਕਈ ਵਾਰੀ ਵਰਤੀ ਜਾਂਦੀ ਹੈ। ਪਰ ਸੱਚੇ ਪਾਤਸ਼ਾਹ ਤੁਸੀਂ ਬੜੇ ਬੇਅੰਤ ਹੋ। ਕੋਈ ਪੁੰਨੀ ਹੋਵੇ ਕੋਈ ਪਾਪੀ ਹੋਵੇ, ਤੁਹਾਡੀ ਰਹਿਮਤ ਤੋਂ ਵਾਂਝਿਆਂ ਨਹੀਂ ਰਹਿੰਦਾ। "ਰਹਿਮਤ ਪੈ ਤੇਰੀ, ਮੇਰੇ ਗੁਨਾਹੋਂ ਕੋ ਨਾਜ਼ ਹੈ।"

ਤੁਸੀਂ ਉਦਾਸੀਆਂ ਸਮੇਂ ਘਣੇ ਜੰਗਲਾਂ ਵਿਚੋਂ ਤੇ ਕੰਡਿਆਂ ਉਪਰੋਂ ਲੰਘਦੇ ਰਹੇ ਹੋ। ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਜੇ ਅੱਜ ਕੇਵਲ ਦਿੱਲੀ ਦੇ ਗੁਰਦੁਆਰਿਆਂ ਦੀ ਇਕ ਮਹੀਨੇ ਦੀ ਆਮਦਨ ਇਕੱਠੀ ਕੀਤੀ ਜਾਵੇ ਤਾਂ 75 ਲੱਖ ਰੁਪਏ ਤੋਂ ਟੱਪ ਜਾਂਦੀ ਹੈ। ਬਾਕੀ ਗੁਰਦੁਆਰਿਆਂ ਦਾ ਕਰੋੜਾਂ ਦਾ ਹਿਸਾਬ ਵੱਖਰਾ ਹੈ। ਜੇ ਦਿੱਲੀ ਤੋਂ ਅੰਮ੍ਰਿਤਸਰ ਤੱਕ ਨਾਲ-ਨਾਲ ਛੇ ਛੇ ਨੋਟ ਵਿਛਾ ਕੇ ਤੁਹਾਡੇ ਲਈ ਇਕ ਸੜਕ ਬਣਾਈਏ ਤਾਂ ਵੀ ਢੇਰ ਸਾਰੇ ਨੋਟ ਬਚ ਜਾਣਗੇ। ਤੁਸੀਂ ਖੁਸ਼ ਹੋਵੋਗੇ ਕਿ ਅਸੀਂ ਦੇਹਧਾਰੀ ਗੁਰੂਆਂ ਨੂੰ ਨੋਟਾਂ ਨਾਲ ਤੋਲਣ ਦੀ ਪਿਰਤ ਵੀ ਬਣਾ ਲਈ ਹੈ। ਤੁਸੀਂ ਅਸਾਡੀ ਕਿਰਤ ਕਮਾਈ ਵਿਚ ਵਾਧਾ ਬਖਸ਼ਦੇ ਜਾਣਾ। ਤੁਹਾਡੀ ਆਪਣੀ ਦਸਾਂ ਨਹੁੰਆਂ ਦੀ ਕਿਰਤ ਵਜੋਂ ਤੁਹਾਡੇ ਮੋਦੀਖਾਨੇ 'ਚੋਂ ਤਿੰਨ ਸਾਲਾਂ ਦੀ ਬਚਤ ਕੇਵਲ 726 ਰੁਪੈ ਦੇ ਲਗਪਗ ਸੀ। ਪਰ ਤੁਹਾਡੀ ਮੇਹਰ ਸਦਕਾ ਤੁਹਾਡੇ ਸਿੱਖਾਂ ਪਾਸ ਅੱਜ ਰੱਲਾਂ ਛੱਲਾਂ ਹਨ। ਉਹ ਮੱਥਾ ਗੁਰਦੁਆਰੇ ਟੇਕਦੇ ਹਨ ਤੇ ਸ਼ਰਾਬ ਕਲੱਬਾਂ ਵਿਚ ਪੀਂਦੇ ਹਨ ਤੇ ਰਾਤ ਹੋਟਲਾਂ ਵਿਚ ਕੱਟਦੇ ਹਨ।

ਇਹ ਸਭਿਅਤਾ ਦਾ ਜੁਗ ਹੈ, ਇਹ ਜ਼ਿਲਤ ਦਾ ਜਿਉਣਾ ਤਾਂ ਮੌਤੋਂ ਬਦਤਰ ਜਾਪਦਾ ਹੈ। "ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥"

ਗੁਰਦੁਆਰੇ ਪ੍ਰਸ਼ਾਦ ਕਰਾਉਣ ਬਾਬਤ ਇਕ ਹੋਰ ਗੱਲ ਵਿਚਾਰ ਗੋਚਰੇ ਹੈ ਕਿ ਸਵਾ ਰੁਪਏ ਦਾ ਪ੍ਰਸ਼ਾਦ ਤਾਂ ਕਿਰਤੀ ਕਾਮੇ ਕਰਾਉਂਦੇ ਹਨ, ਅਮੀਰ ਹੋਵੇ ਤਾਂ ਪ੍ਰਸ਼ਾਦ 5 ਰੁਪਏ ਤੋਂ ਘੱਟ ਕੀ ਕਰਾਉਣਾ ਹੋਇਆ। ਪੰਜਾਂ ਦੇ ਪ੍ਰਸ਼ਾਦ ਨਾਲ ਇਕ ਜਾਂ ਦੋ ਪਤਾਸੇ ਆਦਰ

ਵਜੋਂ ਮਿਲਦੇ ਹਨ। 25 ਦੇ ਪ੍ਰਸ਼ਾਦ ਨਾਲ ਸਿਰੋਪਾ ਮਿਲਦਾ ਹੈ। ਕਈ ਗ਼ੈਰ-ਸਿੱਖ ਮਸ਼ੌਲ ਵਜੋਂ ਆਖਦੇ ਹਨ ਕਿ 101 ਦੇ ਪ੍ਰਸ਼ਾਦਿ ਨਾਲ ਸ਼ਾਇਦ ਸੀਤੀ ਸਿਲਾਈ ਬੁਸ਼ਰਟ ਵੀ ਮਿਲਣ ਲੱਗ ਪਵੇ। ਲੋਕ ਇਹੋ ਜਿਹੀਆਂ ਹਾਸੋ ਹੀਣੀਆਂ ਜੁਗਤਾਂ ਸਿੱਖਾਂ ਨੂੰ ਸੁਣਾਨ ਵਿਚ ਵਡਿਆਈ ਜਾਣਦੇ ਹਨ, ਪਰ ਸਿੱਖਾਂ ਨੇ ਇਸ ਜੁਗਤ ਨੂੰ ਸ਼ਾਇਦ ਕਦੇ ਵਿਚਾਰਿਆ ਵੀ ਨਾਂਹ ਹੋਵੇ। ਇਕ ਕਵੀ ਲਿਖਦਾ ਹੈ :

"ਬੇਖ਼ਬਰ ਜੱਜ਼ਾ ਕੀ ਤਮੰਨਾ ਭੀ ਛੋੜ ਦੇ।
ਸੌਦਾਗਰੀ ਨਹੀਂ ਯਿਹ ਇਬਾਦਤ ਖ਼ੁਦਾ ਕੀ ਹੈ।"

ਇਹ ਸ਼ਰਧਾ ਦੀਆਂ ਗੱਲਾਂ ਸਿੱਖਾਂ ਵਿਚੋਂ ਅਲੋਪ ਹਨ। ਪਰ ਸ਼ਰਧਾ ਵਾਲਿਆਂ ਦੀ ਅੱਜਕੱਲ੍ਹ ਪੁੱਛ ਹੀ ਕਿੱਥੇ ਹੈ? ਇਹ ਮਾਇਆ ਦਾ ਜੁਗ ਹੈ।



# ਯਾਰਵੀਂ ਚਿੱਠੀ

ਸੱਚੇ ਪਿਤਾ ਜੀ! ਚਰਨ ਬੰਦਨਾ ਪਰਵਾਨ ਕਰਨਾ ਜੀ। ਤੁਸਾਨੂੰ ਬੜੀ ਵਾਰੀ ਆਉਣ ਦੀ ਬੇਨਤੀ ਕੀਤੀ ਹੈ। ਪਰ ਤੁਸੀਂ ਆਉਣ ਦਾ ਕਸ਼ਟ ਨਹੀਂ ਕੀਤਾ। ਚਿੱਠੀ ਦਾ ਉੱਤਰ ਦੇਣਾ ਤਾਂ ਵੱਖਰੇ ਰਿਹਾ, ਚਿੱਠੀ ਦੀ ਪਹੁੰਚ ਵੀ ਨਹੀਂ ਦਿੱਤੀ। ਜੇ ਤੁਹਾਨੂੰ ਅਜੋਕੇ ਕਿਸੇ ਧਰਮ ਅਸਥਾਨ ਦੇ ਢੰਗਾਂ ਦਾ ਪਤਾ ਹੁੰਦਾ ਤਾਂ ਤੁਸੀਂ ਜੁਆਬ ਨਾਂਹ ਦੇਣ ਦੀ ਹਾਲਤ ਵਿਚ ਵੀ ਦੋ ਅੱਖਰ ਜ਼ਰੂਰ ਲਿਖ ਦੇਂਦੇ : "ਮਾਮਲਾ ਵਿਚਾਰ ਅਧੀਨ ਹੈ।" ਇਸ ਤਰ੍ਹਾਂ ਉੱਤਰ ਦੇਣ ਦੀ ਮਜਬੂਰੀ ਵੀ ਮੁੱਕ ਜਾਂਦੀ ਹੈ।

ਪਿਛਲੇਰੀ ਚਿੱਠੀ ਵਿਚ ਇਕ ਸ਼ਾਦੀ ਦਾ ਅਤੇ ਇਕ ਅਖੰਡ ਪਾਠ ਦੇ ਭੋਗ ਦਾ ਜ਼ਿਕਰ ਹੋਇਆ ਸੀ। ਅੱਜ ਇਕ ਹੋਰ ਨਵੀਂ ਗੱਲ ਦ੍ਰਿਸ਼ਟੀਗੋਚਰ ਕਰਵਾਉਣਾ ਚਾਹੁੰਦਾ ਹਾਂ। ਭਾਵੇਂ ਤੁਸੀਂ ਨਾਂਹ ਹੀ ਮੰਨੋ, ਪਰ ਇਕ ਘਟਨਾ ਲਈ ਕੇਵਲ ਦੋ ਮਿੰਟ ਜ਼ਰੂਰ ਦੇਵੋ। ਤੁਹਾਡੇ ਇਕ ਸਿੱਖ ਨੇ ਬੱਚੇ ਦਾ ਨਾਂ ਰਖਵਾਣਾ ਸੀ। ਉਸ ਨੇ ਆਪਣੇ ਗ੍ਰਹਿ ਵਿਖੇ ਰੱਬੀ ਬਾਣੀ ਦਾ ਭੋਗ ਪਵਾਇਆ। ਕੀਰਤਨ ਕਥਾ ਹੋਈ। ਬੱਚੇ ਦਾ ਨਾਂ ਅੰਮ੍ਰਿਤ ਸਿੰਘ ਰੱਖਿਆ ਗਿਆ। ਜੈ-ਕਾਰੇ ਗਜੇ। ਵਧਾਈਆਂ ਮਿਲੀਆਂ। ਗੁਰੂ ਗ੍ਰੰਥ ਸਾਹਿਬ ਜੀ ਸੰਤੋਖੇ ਗਏ, ਪਰ ਵਾਪਸ ਆਪਣੇ ਆਸਣ ਪਹੁੰਚਾਏ ਜਾਣ ਤੋਂ ਪਹਿਲਾਂ ਹੀ ਵਿਸਕੀ ਦੀ ਬੋਤਲ ਦਾ ਕਾਰਕ ਉਡਿਆ। ਨਿੱਕਾ ਜਿਹਾ ਗਲਾਸ ਬੱਚੇ ਦੇ ਮੂੰਹ ਨਾਲ ਲਾ ਕੇ ਇਕ ਜੈ-ਕਾਰਾ ਹੋਰ ਗੂੰਜਿਆ ਤੇ ਗਲਾਸ ਸਭ ਦੇ ਬੁੱਲ੍ਹੀਂ ਜੁੜ ਗਏ। "ਕੌਣ ਆਖੇ ਸਾਹਿਬ ਨੂੰ ਇੰਝ ਨਹੀਂ ਤੇ ਇੰਝ ਕਰ।"

ਬਾਬਾ ਜੀ ਤੁਹਾਨੂੰ ਇਕ ਗੱਲ ਹੋਰ ਦੱਸਾਂ, ਤੁਸੀਂ ਜ਼ਰੂਰ ਹੱਸੋਗੇ। ਇਕ ਭੈਣ ਜੀ ਨੇ ਤੁਹਾਨੂੰ ਅਤੇ ਤੁਹਾਡੀਆਂ ਸੰਗਤਾਂ ਨੂੰ ਭਰਮਾਣ ਦਾ ਅਤੇ ਆਪਣਾ ਪ੍ਰਭਾਵ ਪਾਉਣ ਦਾ ਇਕ ਨਵਾਂ ਢੰਗ ਸੋਚਿਆ। ਮਹੀਨੇ ਦੀ ਪਹਿਲੀ ਤਰੀਕ ਨੂੰ ਗੁਰਦੁਆਰੇ ਜਾ ਕੇ

ਭਾਈ ਜੀ ਨੂੰ ਸਵਾ ਰੁਪਈਆ ਫੜਾ ਆਏ ਤੇ ਹੁਕਮ ਕੀਤਾ ਕਿ ਰੋਜ਼ ਸਵੇਰੇ ਅਰਦਾਸ ਵਿਚ ਸਵਾ ਰੁਪਏ ਦੇ ਕੜਾਹ ਪ੍ਰਸ਼ਾਦ ਦਾ ਅਰਦਾਸਾ ਭੈਣ ਜੀ ਵਲੋਂ ਕਰ ਦਿੱਤਾ ਜਾਵੇ। ਬਾਬਾ ਜੀ ਵੇਖੋ, ਤੁਹਾਡੇ ਸਿੱਖ, ਸੱਜਣ ਠੱਗ ਦੇ ਵੀ ਗੁਰੂ ਹੋਏ ਕਿ ਨਾਂਹ? ਇਹੋ ਜਿਹਾ ਸੱਚਾ ਸੌਦਾ ਕਿਸੇ ਕਦੋਂ ਕੀਤਾ ਹੋਣਾ ਹੈ?

ਹੋਰ ਜੀ ਉਦਾਸੀਆਂ ਸਮੇਂ ਤੁਹਾਨੂੰ ਸਫ਼ਰ ਵਿਚ ਕਈ ਮਜਬੂਰੀ ਦੇ ਵਰਤ ਰੱਖਣੇ ਪੈਂਦੇ ਰਹੇ ਹੋਣਗੇ। ਪਰ ਸ਼ੌਕੀਆ ਵਰਤ ਦਾ ਸੁਆਦ ਤੁਸਾਂ ਕਦੇ ਨਹੀਂ ਮਾਣਿਆ ਹੋਣਾ। ਬਾਣੀ ਦਸਦੀ ਹੈ :

**"ਛੋਡਹਿ ਅੰਨੁ ਕਰਹਿ ਪਾਖੰਡ॥**
**ਨਾ ਸੋਹਾਗਨਿ ਨਾ ਓਹਿ ਰੰਡ॥"** *(੮੭੩)*

ਪਰ ਕਰਵਾ ਚੌਥ ਦੇ ਨੇੜੇ-ਤੇੜੇ ਕਦੇ ਦਰਸ਼ਨ ਦਿਓ। ਸਿੱਖ ਮਾਈਆਂ-ਬੀਬੀਆਂ ਵਰਤ ਵਾਲੇ ਦਿਨ ਅਸਿੱਖਾਂ ਦੀ ਵੇਖਾ ਵੇਖੀ ਜ਼ਰਕ-ਬਰਕ ਕੱਪੜਿਆਂ ਵਿਚ ਸੁਭਾਇਮਾਨ ਹੋ ਕੇ ਕਿਸੇ ਅਨਪੜ੍ਹ ਪੰਡਤਾਣੀ ਮਗਰ ਕਿਵੇਂ ਚੰਨ ਨੂੰ ਅਰਘ ਦੇ ਕੇ ਤ੍ਰਿਪਤ ਹੁੰਦੀਆਂ ਹਨ ਅਤੇ ਕਿਤਨੇ ਸੋਹਣੇ ਸਲੋਕ ਉਚਾਰਦੀਆਂ ਹਨ :

"ਸੁਤੜਾ ਜਗਾਈਏ ਨਾਂਹ, ਰੁਠੜਾ ਮਨਾਈਏ ਨਾਂਹ॥"

ਬਾਬਾ ਜੀ ਤੁਸੀਂ ਇਹ ਰਚਨਾ ਕਦੇ ਪੜ੍ਹੀ ਸੁਣੀ ਨਹੀਂ ਹੋਣੀ। ਇਹ ਪੰਡਤਾਂ ਦੀ ਰਚਨਾ ਹੈ।

ਕੇਵਲ ਵਰਤਾਂ ਤੱਕ ਹੀ ਗੱਲ ਨਹੀਂ ਨਿਬੜਦੀ। ਸਗਨ-ਅਪ ਸਗਨ, ਸੁਖਣਾਂ, ਮਨੌਤਾਂ, ਸੁੱਚ-ਭਿੱਟ, ਜੰਤਰ-ਮੰਤਰ, ਟੂਣੇ-ਤਵੀਤ, ਤੀਰਥ-ਸਰਾਧ, ਸੰਗਰਾਂਦ, ਮੱਸਿਆ, ਪੂਰਨਮਾਸ਼ੀ, ਭੂਤ-ਪ੍ਰੇਤ, ਜਾਤ-ਪਾਤ, ਪਾਂਧੇ-ਪਤਰੀਆਂ, ਕੁੰਭ-ਮੇਲੇ, ਜੋਤਾਂ ਜਗਰਾਤੇ, ਭੇਟਾ-ਚੜ੍ਹਾਵੇ, ਆਦਿਕ ਘੱਟ ਜਾਂ ਵੱਧ ਹਰ ਪੁਰਾਤਨ ਕਰਮ ਕਾਂਡ ਸਿੱਖਾਂ ਵਿਚ ਅੱਜ ਵੀ ਪ੍ਰਚੱਲਤ ਹੈ। ਤੁਹਾਡੇ ਸਮੇਂ ਸ਼ਾਇਦ ਹੀ ਇਸ ਤੋਂ ਕੁਝ ਵੱਧ ਹੁੰਦਾ ਹੋਵੇਗਾ। ਅਸੀਂ ਪੰਜ ਸੌ ਸਾਲਾਂ ਦੇ ਯਤਨਾਂ ਬਾਅਦ ਵੀ ਕੋਹਲੂ ਦੇ ਬੈਲ ਵਾਂਗ ਇਨ੍ਹਾਂ ਥੋਥੇ ਕਰਮ-ਕਾਂਡਾਂ ਦਾ ਚੱਕਰ ਕੱਟੀ ਜਾ ਰਹੇ ਹਾਂ। 'ਕੇਵਡੁ ਹਸਣੁ ਆਖੀਐ ਕੇਵਡੁ ਰੋਵਣ ਦਾ ਵਿਸਥਾਰਾ।"

ਹੁਣੇ ਜਿਹੇ ਇਕ ਸ਼ਰਧਾਵਾਨ ਸਹਿਜਧਾਰੀ ਵੀਰ ਨੇ ਅਖੰਡ ਪਾਠ ਦਾ ਭੋਗ ਪੁਆ ਕੇ ਬੱਚੇ ਦੇ ਮੁੰਡਨ ਕਰਵਾਏ, ਤਾਂ ਜੋ ਸਤਿਗੁਰੂ ਵੀ ਰਾਜ਼ੀ ਰਹੇ ਤੇ ਦੇਵੀ ਮਾਤਾ ਵੀ ਗੁੱਸੇ ਨਾ ਹੋਵੇ। ਜਿਨ੍ਹਾਂ ਭਾਵਨਾ ਮਈ ਵਿਅਕਤੀਆਂ ਨੂੰ ਸਿੱਖ-ਸੇਧ ਹੀ ਕਿਤੋਂ ਪ੍ਰਾਪਤ ਨਾ ਹੋਵੇ ਤਾਂ ਦੋਸ਼ ਉਨ੍ਹਾਂ ਦਾ ਨਹੀਂ, ਸਿੱਖ ਆਗੂਆਂ ਦਾ ਦੋਸ਼ ਮੰਨਣਾ ਯੋਗ ਹੋਵੇਗਾ।

**"ਅੰਧਾ ਆਗੂ ਜੇ ਥੀਐ, ਕਿਉ ਪਾਧਰੁ ਜਾਣੈ॥"** *(ਪੰਨਾ ੭੬੭)*

ਮੇਰੇ ਪੂਜਯ ਸਤਿਗੁਰੂ ਜੀ ਇਕ ਗੱਲ ਹੋਰ ਯਾਦ ਰਖਣਾ। ਕਿਸੇ ਗੁਰਦੁਆਰੇ ਦੇ ਪ੍ਰਚਾਰਕ ਜਾਂ ਕੀਰਤਨੀਏ ਨੂੰ "ਭਾਈ" ਨਾਂਹ ਕਹਿ ਬੈਠਣਾ। ਇਹਨਾਂ ਲਈ "ਭਾਈ" ਬੜਾ ਅਪਮਾਨਜਨਕ ਸੰਬੋਧਨ ਹੈ। ਅੱਜ ਤਾਂ "ਸੰਤ" ਅੱਖਰ ਪ੍ਰਧਾਨ ਹੈ। ਜਪੁ ਜੀ ਸਾਹਿਬ

ਦੀਆਂ ਪੰਜ ਪਉੜੀਆਂ ਵਿਚ ਸੱਤ ਭੁੱਲਾਂ ਕਰਨ ਵਾਲਾ ਵੀ "ਸੰਤ" ਦੇ ਸੰਬੋਧਨ ਨਾਲੋਂ ਘੱਟ ਕਿਸੇ ਨਾਂ ਨਾਲ ਸੰਤੁਸ਼ਟ ਨਹੀਂ ਹੁੰਦਾ। "ਭਾਈ" ਅੱਖਰ ਕੇਵਲ ਅਨਪੜ੍ਹਤਾ ਦਾ ਸੂਚਕ ਰਹਿ ਗਿਆ ਹੈ। ਹੁਣ ਤਾਂ ਭਾਈ ਮਰਦਾਨਾ ਨੂੰ ਵੀ ਸੰਤ ਮਰਦਾਨਾ ਆਖੇ ਬਿਨਾਂ ਸਰਨਾ ਨਹੀਂ।

ਜਾਪਦਾ ਹੈ, ਤੁਸੀਂ ਆਪਣੀ ਜਨਮਸਾਖੀ ਵੀ ਕਦੀ ਨਹੀਂ ਪੜ੍ਹੀ। ਕਹੇ ਜਾਂਦੇ ਭਾਈ ਬਾਲੇ ਨੇ ਵੀ ਤੁਹਾਡੀ ਜਨਮਸਾਖੀ ਲਿਖਣ ਬਾਰੇ ਤੁਹਾਥੋਂ ਆਗਿਆ ਨਹੀਂ ਲਈ ਹੋਣੀ ਕਿਉਂਕਿ ਜਿਤਨੀਆਂ ਕਰਾਮਾਤਾਂ ਉਸ ਨੂੰ ਯਾਦ ਸਨ, ਉਸ ਤੁਹਾਡੇ ਨਾਂ ਨਾਲ ਜੋੜ ਦਿੱਤੀਆਂ ਹਨ। ਪਰ ਇਕ ਗੱਲ ਜ਼ਰੂਰ ਹੈ ਕਿ ਉਸ ਲਿਖਾਈਆਂ ਬੜੀ ਸ਼ਰਧਾ ਭਾਵਨਾ ਨਾਲ ਹਨ। ਪਿਆਰੇ ਬਾਬਾ ਜੀ, ਇਕ ਗੱਲ ਪੁੱਛਣ ਲਈ ਮਨ ਬੜਾ ਉਤਾਵਲਾ ਹੈ ਕਿ ਭਾਈ ਬਾਲਾ ਨਾਂ ਦਾ ਕੋਈ ਵਿਅਕਤੀ ਤੁਹਾਡਾ ਸਾਥੀ, ਹੈ ਵੀ ਸੀ ਕਿ ਨਹੀਂ? ਤੁਹਾਡੇ ਸਿੱਖਾਂ ਵਿਚ ਅੱਜਕੱਲ੍ਹ ਇਸ ਗੱਲ ਬਾਰੇ ਬੜਾ ਸ਼ੰਕਾ ਉਤਪੰਨ ਹੋ ਰਿਹਾ ਹੈ। ਉਸ ਜਨਮਸਾਖੀ ਬਾਬਤ ਇਕ ਗੱਲ ਹੋਰ ਬੜੀ ਅਸਪੱਸ਼ਟ ਹੈ ਕਿ ਉਹ ਜਨਮਸਾਖੀ ਹਰ ਸਾਲ ਹੋਰ ਵੱਡੀ ਤੇ ਹੋਰ ਅਸਲੀ ਹੁੰਦੀ ਜਾ ਰਹੀ ਹੈ। ਇਹ ਗੱਲ ਸ਼ਾਇਦ ਭਾਈ ਬਾਲਾ ਵੀ ਯਕੀਨ ਨਾਲ ਨਾਂਹ ਦੱਸ ਸਕੇ ਕਿ ਇਹ ਕ੍ਰਿਤ ਹੋਰ ਕਿਤਨੀ ਵੱਡੀ ਤੇ ਕਿਤਨੀ ਅਸਲੀ ਹੁੰਦੀ ਜਾਵੇਗੀ।

ਤੁਹਾਡੇ ਸਿੱਖ ਜਤਨ ਤੇ ਬਥੇਰਾ ਕਰਦੇ ਹਨ ਕਿ ਇਤਿਹਾਸ ਸਾਂਭਿਆ ਤੇ ਸਵਾਰਿਆ ਜਾ ਸਕੇ। ਇਸ ਕਾਰਜ ਲਈ ਕਈ ਸੰਸਥਾਵਾਂ ਬੜੀ ਰਿਸਰਚ ਕਰਵਾ ਰਹੀਆਂ ਹਨ। ਤੁਹਾਨੂੰ ਪਤਾ ਹੀ ਹੈ ਕਿ ਅਸਾਡੇ ਇਤਿਹਾਸ ਵਿਚ ਅੱਗੇ ਹੀ ਬਥੇਰੀਆਂ ਦੁਖਾਵੀਆਂ ਗੱਲਾਂ ਭਰੀਆਂ ਪਈਆਂ ਹਨ, ਇਹਨਾਂ ਨੂੰ ਸਵਾਰਨ ਲਈ ਤੁਸੀਂ ਆਪ ਹੀ ਕੋਈ ਸੁਮੱਤ ਆਪਣੇ ਸ਼ਰਧਾਲੂਆਂ ਨੂੰ ਬਖਸ਼ੋ, ਕਿ ਕੋਠੇ ਦੇ ਕਾਂ ਉਡਾਣ ਨਾਲੋਂ ਵੇਹੜੇ ਦਾ ਕੂੜਾ ਪਹਿਲੋਂ ਹੂੰਝ ਲੈਣ।

'ਏਕ ਵੁਹ ਹੈਂ ਜਿਨ੍ਹੇ ਤਸਵੀਰ ਬਨਾਨੀ ਆਤੀ ਹੈ।
ਏਕ ਹਮ ਹੈਂ ਕਿ ਲੀਆ ਅਪਨੀ ਹੀ ਸੂਰਤ ਕੋ ਬਿਗਾੜ॥"



# ਬਾਰ੍ਹਵੀਂ ਚਿੱਠੀ

ਸਰਬੱਤ ਸ੍ਰਿਸ਼ਟੀ ਦੇ ਪ੍ਰਮ ਸੁਧਾਰਕ ਸਤਿਗੁਰੂ ਜੀ ਜੋਗ ਮਨੋਹਰ ਸਿੰਘ ਦੀ ਸਤਿ ਕਰਤਾਰ ਪੁੱਜੇ ਜੀ। ਉਪਰੰਤ ਬੇਨਤੀ ਇਹ ਹੈ ਕਿ ਤੁਸਾਂ ਬਾਣੀ ਉਚਾਰਨ ਸਮੇਂ ਕਰਮਕਾਂਡਾਂ ਦੇ ਨਿੰਦਣ ਦਾ ਜੋ ਉਪਦੇਸ਼ ਰੱਖਿਆ ਸੀ ਅਤੇ ਪ੍ਰਭੂ ਮਾਰਗ ਦੱਸ ਕੇ ਸੰਗਤਾਂ ਨੂੰ ਨਾਮ ਬਾਣੀ ਨਾਲ ਜੋੜਿਆ ਸੀ, ਸਾਨੂੰ ਇਸ ਗੱਲ ਦਾ ਗਿਆਨ ਹੈ। ਅਸੀਂ ਰੋਜ਼ ਅਰਦਾਸ ਵਿਚ ਇਹ ਅੱਖਰ ਯਾਦ ਕਰਦੇ ਹਾਂ :

"ਸਭ ਸਿਖਨ ਕੋ ਹੁਕਮ ਹੈ, ਗੁਰੂ ਮਾਨੀਯੋ ਗਰੰਥ।
ਗੁਰੂ ਗਰੰਥ ਜੀ ਮਾਨੀਯੋ, ਪ੍ਰਗਟ ਗੁਰਾਂ ਕੀ ਦੇਹ।
ਜੋ ਪ੍ਰਭ ਕੋ ਮਿਲਬੋ ਚਹੈ, ਖੋਜ ਸ਼ਬਦ ਮੈ ਲੇਹਿ।"

ਅਸੀਂ ਕਾਰਜ ਆਰੰਭ ਕਰਨ ਸਮੇਂ ਸ਼ਰਧਾ ਵਜੋਂ ਤੁਹਾਡਾ ਹੁਕਮਨਾਮਾ ਵੀ ਪ੍ਰਾਪਤ ਕਰਦੇ ਹਾਂ। ਪਰ ਕੁਝ ਅਖਾਉਤੀ ਸ਼ਰਧਾਵਾਨਾਂ ਅਨੁਸਾਰ ਤਾਂ ਬਾਣੀ ਦਾ ਉਚਾਰਨ ਉਨ੍ਹਾਂ ਦੇ ਸਫ਼ਰ ਪੈਂਡੇ ਦਾ ਮਹੂਰਤ ਕੱਢਣ ਕਢਾਣ ਵਾਸਤੇ ਹੀ ਕੀਤਾ ਗਿਆ ਹੈ। ਸੰਤਾਂ ਨੇ ਬਾਣੀ ਗ੍ਰਹਿਣ ਕਰਨ ਦੀ ਥਾਂ ਬਾਣੀ ਨੂੰ ਜੋਤਸ਼ ਜਾਂ ਜਾਦੂ ਵਾਂਗ ਵਰਤਣਾ ਅਸਾਨੂੰ ਸਿਖਾ ਦਿੱਤਾ ਹੈ। ਅਸੀਂ ਬਾਣੀ ਦੇ ਵਾਕ ਨੂੰ ਤੁਹਾਡੇ ਹੁਕਮਨਾਮੇ ਵਜੋਂ ਗ੍ਰਹਿਣ ਕਰਨ ਦੀ ਥਾਂ ਆਪਣਾ ਹਥਲਾ ਕਾਰਜ ਕਰਨ, ਜਾਂ ਨਾ ਕਰਨ ਦੀ, ਤੁਹਾਡੀ ਸਲਾਹ ਵਜੋਂ ਵਰਤਦੇ ਹਾਂ। ਇਕ ਸੱਜਣ ਨੇ ਪਰਦੇਸ ਜਾਣਾ ਸੀ, ਉਹ ਤਿੰਨ ਰੋਜ਼ ਵਾਕ ਲੈਣ ਬਾਅਦ ਪਰਦੇਸ ਟੁਰਨ ਨੂੰ ਅੱਗੇ ਟਾਲਦਾ ਰਿਹਾ, ਕਿ ਤੁਹਾਡਾ ਵਾਕ ਉਸ ਦੇ ਆਸ਼ੇ ਅਨੁਸਾਰ ਨਹੀਂ ਸੀ ਨਿਕਲਿਆ। ਅਸੀਂ ਅੱਜ ਗੁਰਬਾਣੀ ਨੂੰ "ਜੋਤਸ਼-ਬਾਣੀ" ਸਮਝ ਕੇ ਅਗਵਾਈ ਲੈਣੀ ਆਰੰਭ ਕਰ ਦਿੱਤੀ ਹੈ।

ਇਹ ਹੁਕਮਨਾਮਾ ਲੈਣ ਦੀ ਪਿਰਤ ਵੀ ਭਾਵਨਾ ਤੋਂ ਵੱਖਰੇ ਹੋ ਕੇ ਖ਼ੁਸ਼ ਫ਼ਹਿਮੀ ਵਜੋਂ ਸਵੀਕਾਰ ਕੀਤੀ ਜਾਣ ਲੱਗ ਪਈ ਹੈ। ਖ਼ੁਸ਼ੀ ਦੇ ਅਵਸਰ ਸਮੇਂ ਮਾਈਆਂ ਵਲੋਂ ਉਚੇਚੀ ਫ਼ਰਮਾਇਸ਼, ਗ੍ਰੰਥੀ ਜੀ ਨੂੰ ਕੀਤੀ ਜਾਂਦੀ ਹੈ ਕਿ "ਭਾਈ ਜੀ, ਕੋਈ ਚੰਗਾ ਵਾਕ ਲਉ" ਸੋ ਭਾਈਆਂ ਨੇ ਵੀ ਚੰਗੇ ਜਿਹੇ ਵਾਕ ਵਾਲੇ ਪੰਨੇ ਯਾਦ ਕੀਤੇ ਹੁੰਦੇ ਹਨ। ਚੰਗਾ ਵਾਕ ਨਿਕਲਣ ਲਈ ਘਰ ਦਿਆਂ ਨੂੰ ਉਚੇਚੀਆਂ ਵਧਾਈਆਂ ਮਿਲਦੀਆਂ ਹਨ ਅਤੇ ਭਾਈ ਜੀ ਚੰਗੇ ਵਾਕ ਦੀਆਂ ਪੰਗਤੀਆਂ ਨੂੰ ਤਿੰਨ-ਤਿੰਨ ਵਾਰੀ ਦੁਹਰਾ ਕੇ ਸ਼ਾਬਾਸ਼ ਲੈਣਾ ਲੋਚਦੇ ਹਨ। ਗੋਇਆ, ਧੁਰ ਕੀ ਬਾਣੀ ਨੂੰ ਚੰਗੇ ਵਾਕਾਂ ਤੋਂ ਉਲਟ ਵੀ ਕੋਈ ਨਾਂ ਦੇਣਾ ਚਾਹੁੰਦੇ ਹਨ। ਭਾਵਨਾ ਦੀ ਗੱਲ ਵੱਖਰੀ ਹੈ। ਕੋਈ ਜਿਵੇਂ ਚਾਹੇ, ਆਪਣੇ ਮਨ ਨੂੰ ਧਰਵਾਸ ਦੇ ਲਏ। ਪਰ ਬਾਣੀ ਨੂੰ ਚੰਗੇ ਜਾਂ ਮੰਦੇ ਵਾਕਾਂ ਦਾ ਸੰਬੋਧਨ ਕੱਚੇ ਆਚਰਨ ਦਾ ਸੂਚਕ ਹੈ।

ਕਿਸੇ ਪ੍ਰੇਮੀ ਦੀ ਉਚੇਚੀ ਫ਼ਰਮਾਇਸ਼ ਤੇ ਭਾਈ ਜੀ, ਛੇਤੀ ਵਿਚ ਕੋਈ ਮਨ-ਮਰਜ਼ੀ ਦਾ ਵਾਕ ਨਾ ਢੂੰਡ ਸਕੇ ਤਾਂ ਪ੍ਰੇਮੀ ਨੇ ਦੂਜੀ ਵਾਰੀ ਚੰਗਾ ਵਾਕ ਲੈਣ ਲਈ ਬੇਨਤੀ ਕੀਤੀ। ਸੋ ਦੁਬਾਰਾ ਦੂਸਰਾ ਵਾਕ ਵੀ ਨਾ ਜਚਣ ਤੇ ਤੀਜੀ ਵਾਰ ਚੰਗਾ ਵਾਕ ਮਿਲਣ ਤੇ ਉਸ ਦੀ ਤ੍ਰਿਪਤੀ ਹੋਈ। ਸੋ ਬਾਣੀ ਨਾਲ ਹੋ ਰਹੇ ਇਸ ਮਖ਼ੌਲ ਨੂੰ ਰੋਕਣ ਲਈ ਕੋਈ ਰਹਿਬਰ ਲੋੜੀਂਦਾ ਹੈ। ਅੱਜ ਅਸਾਨੂੰ ਕੁਰਾਹੇ ਪਾਉਣ ਵਾਲੇ ਇਸ ਭੇਖੀ ਲਾਣੇ ਤੋਂ ਮੁਕਤ ਕਰਵਾਉਣ ਲਈ ਇਕ ਵਾਰੀ ਜ਼ਰੂਰ ਦਰਸ਼ਨ ਦਿਉ।

ਸੰਗਤਾਂ, ਬਾਣੀ ਦਾ ਅੰਤ੍ਰੀਵ ਭਾਵ ਜਾਨਣ ਦੀ ਥਾਂ, ਮਨੋ ਕਲਪਤ ਅਰਥਾਂ ਦੁਆਰਾ ਮਨ ਦੀ ਪ੍ਰਸੰਨਤਾ ਲੋਚਦੀਆਂ ਹਨ। ਆਖਦੇ ਹਨ ਤਿੰਨ ਮਿੱਤਰ, ਅੰਮ੍ਰਿਤ ਵੇਲੇ ਸੈਰ

ਨੂੰ ਗਏ। ਇਕ ਸੀ ਮਸੀਤ ਦਾ ਮੁੱਲਾਂ, ਦੂਜਾ ਸੀ ਹਟਵਾਣੀਆ ਤੇ ਤੀਜਾ ਪਹਿਲਵਾਨ ਸੀ। ਅੱਗੋਂ ਇਕ ਤਿੱਤਰ ਦੇ ਬੋਲਣ ਦੀ ਆਵਾਜ਼ ਆਈ। ਮੁੱਲਾਂ ਨੇ ਕਿਹਾ, ਵੇਖੋ ਇਹ ਤਿੱਤਰ ਵੀ ਸਰਘੀ ਦਾ ਆਨੰਦ ਮਾਣਦਾ ਰੱਬ ਨੂੰ ਯਾਦ ਕਰ ਰਿਹਾ ਹੈ। ਸੁਣੋ ਇਸ ਦੀ ਆਵਾਜ਼, ਇਹ ਆਖਦਾ ਹੈ "ਸੁਬਹਾਨ ਤੇਰੀ ਕੁਦਰਤ"। ਹਟਵਾਣੀਆ ਕਹਿਣ ਲੱਗਾ ਇਹ ਕਹਿ ਰਿਹਾ ਹੈ "ਲੂਣ ਤੇਲ ਹਰਦਲ"; ਪਹਿਲਵਾਨ ਨੇ ਆਖਿਆ, ਨਹੀਂ ਧਿਆਨ ਨਾਲ ਸੁਣੋ ਇਹ ਆਖ ਰਿਹਾ ਹੈ "ਖਾ ਘਿਉ ਤੇ ਕਰ ਕਸਰਤ"। ਸੋ ਬਾਣੀ ਦੇ ਅਰਥ ਵੀ ਇਸ ਤਰ੍ਹਾਂ ਆਪਣੇ ਮਿੱਥਿ ਅਨੁਸਾਰ ਕਰਨੇ ਯੋਗ ਨਹੀਂ, ਬਾਣੀ ਦੇ ਅਰਥਾਂ ਦੇ ਆਧਾਰ ਤੇ ਆਪਣਾ ਮਨ ਅਤੇ ਜੀਵਨ ਢਾਲਣਾ ਯੋਗ ਹੈ। "ਜੋ ਪ੍ਰਭ ਕੋ ਮਿਲਬੋ ਚਹੈ, ਖੋਜਿ ਸ਼ਬਦ ਮੈ ਲੇਹਿ।"

ਬਾਬਾ ਜੀ! ਤੁਸੀਂ ਸੱਚ ਮੰਨਣਾ ਅਸਾਡੇ ਦਿਲਾਂ ਵਿਚ ਤੁਸਾਡੀ ਅਤੇ ਤੁਸਾਡੀ ਗੁਰਬਾਣੀ ਲਈ ਅਥਾਹ ਸ਼ਰਧਾ ਅਤੇ ਨਿਸ਼ਚਾ ਹੈ। ਪੁਰਾਤਨ ਸਮਿਆਂ ਵਿਚ ਤਾਂ ਅਸਾਡੇ ਅਨਪੜ੍ਹ ਬਜ਼ੁਰਗ ਵੀ ਕਿਤਨੀਆਂ ਕਿਤਨੀਆਂ ਬਾਣੀਆਂ ਦਾ ਨਿਤਨੇਮ ਪੂਰਾ ਕਰਦੇ ਸਨ। ਪਰ ਅੱਜ ਦੇ ਚਾਨਣੇ ਯੁਗ ਵਿਚ ਬਾਣੀਆਂ ਪੜ੍ਹਨ ਦੇ ਇਸ ਕਾਰਜ ਨੂੰ ਸੁਖਾਲਾ ਬਨਾਉਣ ਲਈ ਅਸਾਡੇ ਨਵੀਨ ਸੰਤਾਂ ਨੇ ਹਰ ਮੁਸ਼ਕਲ ਸਮੇਂ ਲਈ ਅਸਾਨੂੰ ਇਕ ਇਕ ਤੁਕ ਉਚੇਚੀ ਰਟਨ ਨਾਲ ਹਰ ਔਕੜ ਦੀ ਨਵਿਰਤੀ ਦੀ ਜਾਚ ਦੱਸ ਦਿੱਤੀ ਹੈ। ਜਿਵੇਂ ਰਾਤੀਂ ਪਰਭਾਤੀਂ ਮੜ੍ਹੀਆਂ ਕੋਲੋਂ ਲੰਘਣ ਵੇਲੇ "ਚੌਗਿਰਦ ਹਮਾਰੇ ਰਾਮਕਾਰ ਦੁਖ ਲਗੇ ਨਾ ਭਾਈ," ਤੀਯਾ ਤਾਪ ਲਈ, ਮੁਕੱਦਮਾ ਜਿੱਤਣ ਲਈ, ਬੱਚੇ ਦੀ ਬੀਮਾਰੀ ਲਈ ਜਾਂ ਗਰਭ ਸਮੇਂ ਦੇ ਸ਼ਬਦ ਅਤੇ ਇਤਿਆਦਿ ਹਰ ਔਖੇ ਸਮੇਂ ਲਈ ਖਾਸ ਖਾਸ ਤੁਕਾਂ ਜਾਂ ਸ਼ਬਦ ਯਾਦ ਕਰਵਾ ਦਿੱਤੇ ਹਨ। ਉਹਨਾਂ ਦਾ ਖ਼ਿਆਲ ਹੈ ਕਿ ਪੂਰਾ ਹਸਪਤਾਲ ਚੁੱਕੀ ਫਿਰਨ ਦੀ ਕੀ ਲੋੜ, ਜੇ ਅੰਮ੍ਰਿਤਧਾਰਾ ਵਰਗੀ ਇਕੋ ਸ਼ੀਸ਼ੀ ਨਾਲ ਹੀ ਸਾਰੇ ਦਲਿੱਦਰ ਕੱਟੇ ਜਾਣ। ਇਹੋ ਜਿਹਾ ਸੁਖਾਲਾ ਰਾਹ ਦੱਸ ਕੇ ਸੰਤਾਂ ਦਾ ਫਹੁੜ ਵੀ ਚੰਗਾ ਚਲ ਜਾਂਦਾ ਹੈ ਤੇ ਸਿੱਖਾਂ ਨੂੰ ਵੀ ਸੁਖੱਲ ਲੋੜੀਂਦਾ ਹੈ।

"ਭੇੜਿਆਂ ਨੂੰ ਚੰਦਰੇ, ਬੂਹਿਆਂ ਨੂੰ ਜੰਦਰੇ।"



# ਤੇਰ੍ਹਵੀਂ ਚਿੱਠੀ

ਬਾਬਾ ਜੀ ਤੁਸਾਡੀਆਂ ਪੁਰਾਤਨ ਜਨਮ ਸਾਖੀਆਂ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਸਾਖੀਕਾਰਾਂ ਨੇ ਹੱਥ ਲਿਖਤ ਦੇ ਨਾਲ-ਨਾਲ ਚਿਤਰਕਾਰੀ ਰਾਹੀਂ ਵੀ ਆਪਣੀ ਸ਼ਰਧਾ ਤੁਹਾਨੂੰ ਅਰਪਣ ਕੀਤੀ ਹੈ। ਉਦੋਂ ਚਿਤਰਕਲਾ ਦਾ ਬਚਪਨ ਹੋਣ ਕਾਰਨ ਤੁਸਾਡੇ ਚਿਤਰਾਂ ਤੋਂ ਤੁਸਾਡਾ ਪ੍ਰਤੱਖ ਰੂਪ ਉਜਾਗਰ ਨਹੀਂ ਹੁੰਦਾ ਸੀ ਪਰ ਤਾਂ ਵੀ ਤੁਸਾਡੀ ਪ੍ਰੇਰਨਾ ਅਤੇ ਚਿਤਰਕਾਰਾਂ ਦੀ ਤੁਹਾਡੇ ਪ੍ਰਤੀ ਸ਼ਰਧਾ ਨੇ ਇਸ ਕਲਾ ਨੂੰ ਮਾਰਗ-ਸੇਧ ਬਖਸ਼ੀ

ਹੈ। ਅੱਜ ਪੰਜ ਸਦੀਆਂ ਬੀਤ ਜਾਣ ਬਾਅਦ ਜਿੱਥੇ ਇਹ ਚਿਤਰਕਲਾ ਹੋਰ ਦੇਸ਼ਾਂ ਵਿਚ ਆਪਣੀ ਭਰਪੂਰ ਜਵਾਨੀ ਨੂੰ ਜਾ ਅੱਪੜੀ ਹੈ ਉਥੇ ਤੁਸਾਡੇ ਸਿੱਖਾਂ ਵਿਚ ਇਹ ਕਲਾ ਨਿਰਜਿੰਦ ਜਾਪਦੀ ਹੈ। ਪਹਿਲਾਂ ਪਹਿਲ ਦੇ ਚਿਤਰਾਂ ਤੋਂ ਅਸਾਨੂੰ ਕਿਸੇ ਚਿਤਰਕਾਰ ਦੇ ਨਾਂ ਦਾ ਗਿਆਨ ਨਹੀਂ ਹੁੰਦਾ ਕਿਉਂਕਿ ਚਿਤਰਾਂ ਉੱਪਰ ਚਿਤਰਕਾਰ ਦਾ ਨਾਂ ਲਿਖਣ ਦਾ ਰਿਵਾਜ ਨਹੀਂ ਸੀ, ਪਰ ਜਦੋਂ ਤੋਂ ਹੁਣ ਇਹ ਪਿਰਤ ਆਰੰਭ ਹੋਈ ਹੈ, ਮੁਸ਼ਕਲ ਨਾਲ ਦੋ ਚਾਰ ਚਿਤਰਕਾਰਾਂ ਦਾ ਨਾਂ ਹੀ ਇਸ ਪਿੜ ਵਿਚ ਉਘੜਵਾਂ ਦਿਸਦਾ ਹੈ। ਸ਼ਾਇਦ ਇਸ ਦਾ ਕਾਰਨ ਇਹ ਹੋਵੇ ਕਿ ਇਸ ਕਲਾ ਦੇ ਸਿਰ ਤੇ ਤੁਹਾਡੇ ਸ਼ਰਧਾਲੂਆਂ ਨੇ ਹੱਥ ਨਹੀਂ ਰੱਖਿਆ। ਇਸ ਵਿਚ ਸ਼ੱਕ ਨਹੀਂ ਕਿ ਜੇ ਨਵਾਂ ਪੋਚ ਪ੍ਰੇਰਨਾ ਰਹਿਤ ਹੀ ਰਿਹਾ ਤਾਂ ਪੁਰਾਣੇ ਕਿਤਨਾ ਚਿਰ ਹੋਰ ਇਸ ਪਿੜ ਵਿਚ ਚਲਦੇ ਰਹਿਣਗੇ? ਬਾਬਾ ਜੀ ਇਹ ਤੇ ਠੀਕ ਹੈ ਕਿ ਤੁਸਾਡੀ ਸਿੱਖੀ ਵਿਚ ਮਾਇਆ ਦੀ ਘਾਟ ਨਹੀਂ, ਪਰ ਇਸ ਕਲਾ ਨੂੰ ਕਿਸੇ ਚੰਗਾ ਗੌਲਿਆ ਨਹੀਂ। ਨੰਗੇਜਵਾਦ ਵਧਿਆ ਹੈ, ਪਰ ਸੁਹਜਵਾਦ ਅਣਗੌਲਿਆ ਤੜਪ ਰਿਹਾ ਹੈ। ਜੇ ਭੁੱਖਿਆਂ, ਭਗਤੀ ਨਹੀਂ ਹੁੰਦੀ ਤਾਂ ਭਰੇ-ਪੇਟ ਬਿਨਾਂ ਬੁਰਸ਼ ਕਿਵੇਂ ਚੁੱਕਿਆ ਜਾ ਸਕਦਾ ਹੈ :

"ਕੋਈ ਆਖੇ ਸੁੰਦਰਤਾ ਨੂੰ, ਹੈ ਕਮਾਲ,
ਕੋਈ ਕਹਿੰਦਾ ਹੈ, ਸਮਾਂ ਜ਼ਾਇਆ ਕਰੇ"

ਤੁਸਾਂ ਰਾਗ ਨੂੰ ਗਲਵਕੜੀ ਪਾਈ ਸੀ, ਕਵਿਤਾ ਨੂੰ ਭਰਪੂਰ ਆਦਰ ਦਿੱਤਾ ਸੀ, ਪਰ ਅੱਜ ਨਾ ਤਾਂ ਸਿੱਖ ਰਾਗੀਆਂ ਨੂੰ ਰਾਗ ਵਿੱਦਿਆ ਦੀ ਸੂਝ ਹੈ, ਤੇ ਨਾ ਸੰਗਤਾਂ ਨੂੰ ਇਸ ਦਾ ਬਹੁਤਾ ਚਾਅ ਹੈ। ਤੁਸਾਡੀ ਬਾਣੀ ਤਾਂ ਸਾਰੀ ਰਾਗ ਤੇ ਤਾਲ ਦੀ ਬੰਦਸ਼ ਵਿਚ ਹੈ ਪਰ ਬਹੁਤ ਕਰਕੇ ਰਾਗੀ ਇਨ੍ਹਾਂ ਸਾਰੀਆਂ ਬੰਦਸ਼ਾਂ ਤੋਂ ਮੁਕਤ ਜਾਪਦੇ ਹਨ। ਕੁਝ ਸਮਾਂ ਪਹਿਲਾਂ ਕਿਸੇ ਸੰਸਥਾ ਦੇ ਅਤਿਅੰਤ ਜਤਨਾਂ ਦੁਆਰਾ ਚੰਗੇ ਰਾਗੀਆਂ ਦਾ ਇਕ ਪੂਰ ਪ੍ਰਗਟ ਹੋਇਆ ਸੀ, ਉਨ੍ਹਾਂ ਵਿਚੋਂ ਬਹੁਤ ਸਾਰੇ ਆਪਣੀ ਯੋਗ ਸੇਵਾ ਨਿਭਾ ਕੇ ਆਪ ਦੇ ਚਰਨੀਂ ਜਾ ਲੱਗੇ ਹਨ। ਵਿਰਲਾ ਕੋਈ ਇਕ ਅਧ ਛੱਡ ਕੇ ਨਵਾਂ ਪੋਚ ਇਧਰੋਂ ਵੀ ਆਕੀ ਜਾਪਦਾ ਹੈ। ਬਹੁਤੇ ਰਾਗੀਆਂ ਨੂੰ ਵਧੇਰੇ ਪ੍ਰੋਗਰਾਮ ਨਿਭਾਉਣ ਕਾਰਨ ਅਤੇ ਵਧੇਰੇ ਮਾਇਕ ਝਮੇਲਿਆਂ ਹੱਥੋਂ ਵਿਹਲ ਹੀ ਕਦੋਂ ਮਿਲਦੀ ਹੈ ਕਿ ਰਾਗ ਵਿੱਦਿਆ ਲਈ ਕੋਈ ਅਭਿਆਸ (ਰਿਆਜ਼) ਕਰ ਸਕਣ। ਸਿੱਖਾਂ ਨੂੰ ਅੰਮ੍ਰਿਤ ਵੇਲੇ ਦਾ ਜਾਗਣਾ ਭੁੱਲ ਗਿਆ ਹੈ ਅਤੇ ਰਾਗੀਆਂ ਨੂੰ ਸਮੇਂ ਦੇ ਰਾਗ ਦਾ ਗਿਆਨ ਚੇਤੇ ਨਹੀਂ। ਹੁਣ ਆਸਾ ਦੀ ਵਾਰ ਦੁਪਹਿਰ ਨੂੰ, ਅਤੇ ਰਹਿਰਾਸ, ਰਾਤ ਦਾ ਸਿਨਮਾ-ਸ਼ੋਅ ਮੁੱਕਣ ਦੇ ਬਾਅਦ ਪੜ੍ਹੀ ਜਾਇਆ ਕਰੇਗੀ।

"ਵੇਲੇ ਦੀ ਨਮਾਜ਼ ਤੇ ਕੁਵੇਲੇ ਦੀਆਂ ਟੱਕਰਾਂ"



# ਚੌਧਵੀਂ ਚਿੱਠੀ

ਸਰਬ ਸ਼ਕਤੀਮਾਨ ਬਾਬਾ ਜੀ ਨੂੰ ਚਰਨ ਬੰਦਨਾ।

ਬਾਬਾ ਜੀ! ਤੁਸਾਂ ਅਮਰੀਕਨ ਸਿੱਖਾਂ ਬਾਬਤ ਤਾਂ ਜ਼ਰੂਰ ਸੁਣਿਆ ਹੋਵੇਗਾ। ਦਸਦੇ ਹਨ, ਕੋਈ ਇਕ ਲੱਖ ਤੋਂ ਉੱਪਰ ਅਮਰੀਕਨ ਲੋਕ ਸਿੱਖ ਸਜੇ ਹਨ। ਸੁਹਣੇ ਦਰਸ਼ਨੀ ਜਵਾਨ, ਸੁਨੱਖੀਆਂ ਬੀਬੀਆਂ, ਅਤੇ ਨਿੱਕੇ ਨਿੱਕੇ ਗੋਭਲੇ ਬਾਲ, ਜਿਹਨਾਂ ਦੇ ਮਸਤਕ ਚਮਕਦੇ, ਸਿਰਾਂ ਤੇ ਦਸਤਾਰਾਂ ਤੇ ਦੁਪੱਟੇ ਸ਼ੋਭਦੇ, ਅਤੇ ਦੁਧ ਚਿੱਟੇ ਕੱਪੜਿਆਂ ਵਿਚ ਸਜਦੇ, ਜਿਵੇਂ ਤੁਸਾਂ ਸਵਰਗਾਂ ਤੋਂ ਦੇਵਤੇ ਧਰਤੀ ਤੇ ਘੱਲ ਦਿੱਤੇ ਹੋਣ। ਜਿਹੜੀ ਸਿੱਖ-ਪਨੀਰੀ ਪੰਜਾਬ ਦੇ ਪੌਣ-ਪਾਣੀ ਵਿਚ ਨਿਸਰਨ ਦੀ ਥਾਂ ਸੋਕਾ ਖਾਣ ਲੱਗੀ ਸੀ, ਉਹ ਅਮਰੀਕਨ ਧਰਤੀ ਤੇ ਖੂਬ ਪੁੰਗਰੀ ਹੈ। ਸੁਣਦੇ ਹਾਂ ਕਿ ਸਿੱਖੀ ਦੇ ਵਾਧੇ ਦਾ ਇਹ ਕਾਰਜ ਵੀ ਸ਼ੰਕਿਆਂ ਤੋਂ ਮੁਕਤ ਨਹੀਂ। ਲੋਕ ਦਸਦੇ ਹਨ ਕਿ ਜੇ ਯੋਗੀ ਭਜਨ ਸਿੰਘ ਤੁਹਾਡੀ ਗੁਰਤਾ ਨੂੰ ਵੰਗਾਰ ਬੈਠਾ ਤਾਂ ਅਸਾਡੀ ਹਾਰੀ ਹੋਈ ਪਲਟਨ ਵਿਚੋਂ ਸ਼ਾਇਦ ਇਕ ਵੀ ਜਣਾ ਨਾਂਹ ਨਿਤਰੇ, ਜੋ ਉਸ ਦਾ ਰਾਹ ਰੋਕ ਸਕੇ। ਚਲੋ, ਉਹ ਆਪਣੀ ਆਪ ਨਿਬੇੜਨਗੇ। ਇਥੇ ਗੱਲ ਉਹਨਾਂ ਦੇ ਸੁਹਜ ਦੀ ਨਹੀਂ ਸੀ, ਉਹਨਾਂ ਨਾਲ ਹੋਈ ਇਕ ਵਾਰਤਾ ਤੁਹਾਡੇ ਤੱਕ ਪਹੁੰਚਾਉਣਾ ਚਾਹੁੰਦਾ ਸਾਂ। ਉਹਨਾਂ ਦੇ ਇਕ ਜਥੇ ਦਾ ਵਿਚਾਰ ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਕਰਨ ਦਾ ਸੀ। ਉਹ ਗੁਰੂ ਰਾਮਦਾਸ ਜੀ ਦੀ ਸਰਾਂ, ਗੁਰੂ ਨਾਨਕ ਨਿਵਾਸ ਅਤੇ ਗੁਰੂ ਕੇ ਲੰਗਰ ਆਦਿ ਬਾਬਤ ਪੁੱਛ ਰਹੇ ਸਨ। ਉਹਨਾਂ ਨੂੰ ਦੱਸਿਆ ਕਿ ਸਤਿਗੁਰੂ ਜੀ ਦੇ ਨਾਵਾਂ ਹੇਠ ਚੱਲ ਰਹੀਆਂ ਇਹ ਸੰਸਥਾਵਾਂ ਸੰਗਤਾਂ ਦੀ ਸੇਵਾ ਨੂੰ ਮੁੱਖ ਰੱਖ ਕੇ ਸ਼ੁਰੂ ਕੀਤੀਆਂ ਗਈਆਂ ਹਨ ਅਤੇ ਲੋੜੀਂਦੀ ਸੇਵਾ ਉਥੇ ਮੁਫ਼ਤ ਹੁੰਦੀ ਹੈ। ਦੂਜੇ ਦਿਨ ਉਹੀ ਜਥਾ ਭਵੰਤ੍ਰਿਆ ਹੋਇਆ ਅਤੇ ਨਿਰਾ ਪ੍ਰਸ਼ਨ ਚਿੰਨ੍ਹ ਬਣਿਆ ਆ ਪੁੱਜਾ ਤੇ ਆ ਕੇ ਪੁੱਛਣ ਲੱਗਾ ਕਿ ਅੰਮ੍ਰਿਤਸਰ ਵਾਂਗ ਕਿਤਨੇ ਕੁ ਅਸਥਾਨ ਤੁਹਾਡੇ ਸਤਿਗੁਰਾਂ ਦੇ ਇਥੇ ਦਿੱਲੀ ਵਿਚ ਚੱਲ ਰਹੇ ਹਨ ਕਿਉਂਕਿ ਇਹੋ ਜਿਹੇ ਨਾਵਾਂ ਦੇ ਅਣਗਿਣਤ ਬੋਰਡ ਅਸਾਂ ਬਜ਼ਾਰਾਂ ਵਿਚ ਲੱਗੇ ਤੱਕੇ ਹਨ। ਮੈਂ ਵਿਸਥਾਰ ਜਾਣਨਾ ਚਾਹਿਆ ਤਾਂ ਉਹਨਾਂ ਇਕ ਲੰਬੀ ਲਿਸਟ ਮੇਰੇ ਅੱਗੇ ਰੱਖ ਦਿੱਤੀ ਜਿਵੇਂ :

ਗੁਰੂ ਨਾਨਕ ਬਨਸਪਤੀ ਘੀ ਸਟੋਰ
ਗੁਰੂ ਰਾਮਦਾਸ ਕੋਇਲੇ ਦਾ ਡਿਪੂ
ਗੁਰੂ ਗੋਬਿੰਦ ਸਿੰਘ ਸਾਫ਼ਾ ਸਟੋਰ
ਗੁਰੂ ਤੇਗ ਬਹਾਦਰ ਬੈਂਡ
ਗੁਰੂ ਨਾਨਕ ਆਟੋ ਸਟੋਰ
ਗੁਰੂ ਰਾਮਦਾਸ ਕੈਮਿਸਟ ਸ਼ਾਪ
ਗੁਰੂ ਗੋਬਿੰਦ ਸਿੰਘ ਝਟਕਾ ਸ਼ਾਪ

ਅਤੇ ਇਹੋ ਜਿਹੇ ਅਨੇਕਾਂ ਹੋਰ ਧੰਦੇ, ਝੂਠੀਆਂ ਦਵਾਈਆਂ ਅਤੇ ਨਕਲੀ ਸਮਾਨ

ਦੇ, ਗੁਰੂਆਂ ਦੇ ਨਾਂ ਤੇ ਚਲਦੇ ਦੱਸੇ। ਅਤੇ ਪੁੱਛਣ ਲੱਗੇ ਕਿ ਕੀ ਇਹ ਸਾਰੇ, ਸਤਿਗੁਰੂ ਦੇ ਮੁਜਾਰੇ, ਸਤਿਗੁਰੂ ਦੇ ਨਾਂ ਤੇ ਘਟੀਆ ਧੰਦੇ ਕਰਨ ਦਾ ਲਸੰਸ ਲੈਂਦੇ ਹਨ ਅਤੇ ਸਤਿਗੁਰੂ ਦੇ ਨਾਂ ਤੇ ਇਹੋ ਜਿਹੇ ਘਟੀਆ ਧੰਦੇ ਕਿਵੇਂ ਚਲਦੇ ਹਨ? ਇਹ ਸਚਮੁਚ ਇਕ ਸ਼ਰਮਸਾਰੀ ਦੀ ਗੱਲ ਹੈ। ਤੁਸੀਂ ਤੇ ਇਹੋ ਜਿਹੇ ਸਾਊ ਪੁਰਸ਼ਾਂ ਨੂੰ ਹੋੜਨ ਦਾ ਕਦੇ ਖ਼ਿਆਲ ਵੀ ਨਹੀਂ ਕੀਤਾ ਹੋਣਾ। ਉਹਨਾਂ ਨੂੰ ਮੱਤ ਦੇਣ ਲਈ ਇਕ ਵਾਰੀ ਤਾਂ ਆਖ ਦਿਉ :

"ਦਿਆਰ-ਏ-ਮਗ਼ਰਬ ਕੇ ਰਹਿਨੇ ਵਾਲੋ,
ਖ਼ੁਦਾ ਕੀ ਹਸਤੀ, ਦੁਕਾਂ ਨਹੀਂ ਹੈ।"

ਬਾਬਾ ਜੀ ! ਜੇ ਸੁੱਚੇ ਮੋਤੀ, ਅਥਾਹ ਸਾਗਰਾਂ ਦੀ ਥਾਵੇਂ, ਕੁਮਿਹਾਰਾਂ ਦੇ ਆਵਿਆਂ 'ਚੋਂ ਨਿਕਲਣ ਲੱਗ ਪੈਣ, ਤਾਂ ਨਿਰਸੰਦੇਹ ਕੌਡੀਆਂ ਦੇ ਮੁੱਲ ਤੁਲਣ।

ਹੋਰ ਜੀ, ਇਹ ਤੇ ਠੀਕ ਹੈ ਕਿ ਦਸ ਗੁਰੂ ਇਕ ਜੋਤਿ ਹਨ ਅਤੇ ਹੁਣ ਗੁਰਗੱਦੀ ਦੇ ਸੁਆਮੀ ਤਾਂ ਸਾਹਿਬ ਗੁਰੂ ਗ੍ੰਥ ਸਾਹਿਬ ਜੀ ਹਨ, ਪਰ ਇਕ ਨਵੀਂ ਪਿਰਤ ਦਾ ਕੀ ਕਰੋਗੇ ਕਿ ਅਰਦਾਸੇ ਤੋਂ ਬਾਅਦ "ਆਗਿਆ ਭਈ ਅਕਾਲ ਕੀ" ਤੋਂ ਪਿੱਛੋਂ ਹਰ ਗੁਰਦੁਆਰੇ ਦਾ ਅਰਦਾਸੀਆ, ਉਸ ਗੁਰਦੁਆਰੇ ਨਾਲ ਕਿਸੇ ਇਕ ਸਤਿਗੁਰੂ ਨੂੰ ਸਬੰਧਤ ਜਾਣ ਕੇ ਉਚੇਚਾ ਆਦਰ ਭੇਟ ਕਰਦਿਆਂ ਵੱਖਰਾ ਇਕ ਦੋਹਿਰਾ ਪੜ੍ਹਦਾ ਹੈ, ਜਿਵੇਂ ਗੁਰਦੁਆਰਾ ਸੀਸ ਗੰਜ ਸਾਹਿਬ ਵਿਚ ਸੁਣੋਗੇ :

"ਤੇਗ ਬਹਾਦਰ ਕੇ ਚਲਿਤ ਭਇਓ ਜਗਤ ਕੋ ਸੋਕ॥
ਹੈ! ਹੈ! ਹੈ! ਸਭ ਜਗਿ ਭਇਓ, ਜੈ! ਜੈ!! ਜੈ!!! ਸੁਰ ਲੋਕ॥"

ਫਿਰ ਜੇ ਗੁਰਦੁਆਰਾ ਮੋਤੀ ਬਾਗ਼ ਚਲੀਏ, ਤਾਂ ਉਥੇ ਸੁਣੋਗੇ :

"ਖੰਡਾ ਜਾਂ ਕੇ ਹਾਥ ਮੇਂ ਕਲਗੀ ਸੋਹੇ ਸੀਸ।
ਸੋ ਹਮਰੀ ਰਛਿਆ ਕਰੇ, ਸ੍ਰੀ ਕਲਗੀਧਰ ਜਗਦੀਸ।"



# ਪੰਦਰਵੀਂ ਚਿੱਠੀ

ਸਤਿਗੁਰੂ ਸੱਚੇ ਪਾਤਸ਼ਾਹ ਜੀਉ! ਦਾਸਾਂ ਵਲੋਂ ਸਤਿ ਕਰਤਾਰ ਪਰਵਾਨ ਕਰਨਾ। ਤੁਹਾਡੇ ਨਾਲ ਸੰਬੰਧਿਤ ਬਹੁਤ ਸਾਰੇ ਇਤਿਹਾਸਿਕ ਗੁਰਦੁਆਰਿਆਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ। ਅਸੀਂ ਰੋਜ਼ ਹੀ ਅਰਦਾਸ ਵਿਚ ਉਹਨਾਂ ਪਾਕਿਸਤਾਨ ਵਿਚ ਰਹਿ ਗਏ ਗੁਰਦੁਆਰਿਆਂ ਦੀ ਸੇਵਾ ਸੰਭਾਲ ਦਾ ਦਾਨ ਤੁਹਾਡੇ ਪਾਸੋਂ ਮੰਗਦੇ ਹਾਂ। ਤੁਹਾਡੀ ਕਿਰਪਾ ਦੁਆਰਾ ਕਦੇ ਕਦਾਈਂ ਦੋਹਾਂ ਸਰਕਾਰਾਂ ਦੇ ਮੇਲ ਜੋਲ ਸਦਕਾ, ਸਾਨੂੰ ਉਹਨਾਂ ਪਵਿੱਤਰ ਅਸਥਾਨਾਂ ਦੇ ਦਰਸ਼ਨਾਂ ਦਾ ਅਵਸਰ ਪ੍ਰਾਪਤ ਹੋ ਜਾਂਦਾ ਹੈ। ਮੇਰੇ ਜਾਣੀ ਜਾਣ ਬਾਬਾ ਜੀ! ਅਸੀਂ ਜਿਹੋ ਜਿਹੀ ਸੇਵਾ ਉੱਥੇ ਜਾ ਕੇ ਕਰਦੇ ਹਾਂ, ਉਹ ਤੁਸਾਡੇ ਤੋਂ ਗੁਝੀ ਛਿਪੀ ਨਹੀਂ। ਪਾਕਿਸਤਾਨੀ ਸ਼ਹਿਰਾਂ ਦੇ ਜਿਸ ਬਾਜ਼ਾਰ 'ਚੋਂ ਅਸੀਂ ਲੰਘ ਜਾਂਦੇ

ਹਾਂ, ਉਹਨਾਂ ਬਾਜ਼ਾਰਾਂ ਦੇ ਕਿਸੇ ਹੋਟਲ ਵਿਚ ਛੋਟਾ ਮੋਟਾ ਮਾਸ ਜਾਂ ਮੱਛੀ ਦਾ ਹੂੰਝਾ ਫੇਰ ਦੇਂਦੇ ਹਾਂ। ਉਹ ਲੋਕ ਅਸਾਡੇ ਇਸ ਭੋਖੜੇ ਸੁਭਾਅ ਤੇ ਸੋਚੀਂ ਪੈ ਜਾਂਦੇ ਹਨ, ਕਿ ਉਹਨਾਂ ਨਾਲ ਰਹਿੰਦਿਆਂ ਤਾਂ ਝਟਕੇ ਹਲਾਲ ਦੇ ਮਾਮਲੇ ਤੇ ਅਸੀਂ ਮਰਨ ਮਾਰਨ ਲਈ ਤਿਆਰ ਹੋ ਜਾਂਦੇ ਸਾਂ। ਉਹਨਾਂ ਨਾਲ ਖਹਿ ਜਾਣ ਤੇ ਭਿਟ ਸਮਝਦੇ ਸਾਂ। ਯਕਦਮ ਇਹ ਨਿਰਲੱਜਤਾ ਅਸਾਡੇ ਵਿਚ ਕਿਥੋਂ ਆ ਗਈ ਹੈ ਕਿ ਅਸੀਂ ਗ਼ੈਰਾਂ ਵਿਚ ਆਪਣੀ ਅਣਖ, ਕੇਵਲ ਦੋ ਦਿਨਾਂ ਲਈ ਵੀ ਸਾਂਭਣੋ ਅਸਮਰੱਥ ਹਾਂ। ਭਾਵੇਂ ਅਸੀਂ ਇਹਨਾਂ ਤੁਕਾਂ ਤੋਂ ਜਾਣੂੰ ਹਾਂ :

**ਲੈ ਤੁਰਕਨ ਤੇ ਮਾਸ ਜੋ ਖਾਵੇ॥**
**ਸੁਣਹੁ ਲਾਲ ਸੋ ਜਮਪੁਰ ਜਾਵੇ॥**

ਪਰ ਇਹਨਾਂ ਤੁਕਾਂ ਦਾ ਅਰਥ ਸਮਝਣ ਵਾਲੇ ਅਸਾਡੇ ਨਾਲੋਂ ਵੀ ਨੀਵੇਂ ਰਸਾਤਲ ਵਿਚ ਪੁੱਜੇ ਹੁੰਦੇ ਹਨ।

ਹੋਰ ਜੀ, ਅਸੀਂ ਉਥੇ ਜਾਣ ਲੱਗਿਆਂ ਪ੍ਰਸ਼ਾਦ ਲਈ ਢੇਰ ਸਾਰੀਆਂ ਲਾਚੀਆਂ ਵੀ ਨਾਲ ਲੈ ਜਾਂਦੇ ਹਾਂ। ਪਾਕਿਸਤਾਨ ਵਿਚ ਲਾਚੀਆਂ ਮਹਿੰਗੀਆਂ ਵੇਚ ਕੇ ਉਥੋਂ ਬਦਾਮ ਆਦਿ ਖ਼ਰੀਦ ਲੈਂਦੇ ਹਾਂ। ਅਖੰਡ-ਪਾਠ ਲਈ ਜਿਹੜੀਆਂ ਦੋ ਰਾਤਾਂ ਉਥੇ ਮਿਲਦੀਆਂ ਹਨ, ਜ਼ਨਾਨੀਆਂ ਬਦਾਮਾਂ ਨੂੰ ਤੋੜ ਕੇ ਨਾਲ ਲਿਆਉਣ ਲਈ ਗਿਰੀਆਂ ਇਕੱਠੀਆਂ ਕਰਦੀਆਂ ਰਹਿੰਦੀਆਂ ਹਨ ਤੇ ਮਰਦ ਵਿਹਲ ਮਾਣਨ ਲਈ ਰਾਤਾਂ, ਤਾਸ਼ ਖੇਡ ਕੇ ਗੁਜ਼ਾਰ ਦੇਂਦੇ ਹਨ ਤੇ ਦਿਨ, ਲਿਪਸਟਿਕਾਂ ਤੇ ਹੋਰ ਵਲੈਤੀ ਸਮਾਨ ਖਰੀਦਣ ਵਿਚ ਬਿਤਾਂਦੇ ਹਨ। ਹੱਜ ਕਰਨ ਲਈ ਬਿੱਲੀ ਦੀ ਅੱਖ, ਮੱਕੇ ਵਿਚ ਵੀ ਚੂਹੇ ਭਾਲਣੋਂ ਨਹੀਂ ਹਟਦੀ।

ਪੂਜਯ ਬਾਬਾ ਜੀ, ਯਾਤਰੂ ਬੀਬੀਆਂ, ਉਥੋਂ ਲਿਪਸਟਿਕਾਂ ਤੇ ਹੋਰ ਮੇਕ-ਅੱਪ ਦਾ ਸਾਮਾਨ ਆਉਂਦੇ ਸਾਲ ਦੀ ਯਾਤਰਾ ਤੱਕ ਦਾ ਨਾਲ ਲੈ ਆਉਂਦੀਆਂ ਹਨ। ਪਰ ਤਾਂ ਵੀ ਬਾਬਾ ਜੀ ਪਾਕਿਸਤਾਨ ਵਿਚ ਰਹਿ ਗਏ ਗੁਰਦੁਆਰਿਆਂ ਦਾ ਅਸਾਨੂੰ ਬਹੁਤ ਝੋਰਾ ਹੈ, ਤੇ ਤੁਸੀਂ ਕਿਰਪਾ ਦੁਆਰਾ ਸਾਨੂੰ ਸੇਵਾ ਸੰਭਾਲ ਦਾ ਦਾਨ ਜ਼ਰੂਰ ਬਖਸ਼ਦੇ ਰਹਿਣਾ—ਕਿਉਂਕਿ "ਹੰਸ ਨ ਛਡੇ ਮਾਨਸਰ ਬਗੁਲਾ ਬਹੁ ਛਪੜੁ ਫਿਰਿ ਆਵੈ॥"

ਫ਼ਾਰਸੀ ਦੇ ਇਕ ਪੁਰਾਤਨ ਪ੍ਰਸੰਗ ਅਨੁਸਾਰ ਮੱਕੇ ਨੂੰ ਜਾਂਦੇ ਹੋਏ ਦੋ ਹਾਜੀ ਕਿਸੇ ਗੱਲੋਂ ਰਾਹ ਵਿਚ ਖਹਿਬੜ ਪਏ। ਸਾਰਾ ਸਫ਼ਰ ਮੁੱਕ ਗਿਆ ਪਰ ਝਗੜਾ ਚਾਲੂ ਰਿਹਾ। ਇਕ ਸਿਆਣੇ ਪੁਰਸ਼ ਨੇ ਕਿਹਾ ਕਿ ਸ਼ਤਰੰਜ ਦੀ ਨਿੱਕੀ ਜਿਹੀ ਪਿੜੀ ਪਾਰ ਕਰਕੇ, ਲੱਕੜ ਦਾ ਪਿਆਦਾ ਤਾਂ ਆਪਣੀ ਪਦਵੀ ਤੋਂ ਉਚੇਰਾ ਗਿਣਿਆ ਜਾਂਦਾ ਹੈ ਪਰ ਤੁਸੀਂ ਅਣਗਿਣਤ ਕੋਹਾਂ ਦਾ ਰੇਤ-ਥਲ ਗਾਹ ਚੁੱਕਣ ਬਾਅਦ ਵੀ ਆਪਣੀ ਪਦਵੀ ਨੂੰ ਨਹੀਂ ਪਛਾਣ ਸਕੇ। ਜੇ ਅਸੀਂ ਗੁਰਦੁਆਰਿਆਂ ਦੇ ਯਾਤਰੂ ਬਣ ਕੇ ਪਾਕਿਸਤਾਨ ਨੂੰ ਜਾਂਦੇ ਤੁਹਾਡੇ ਸ਼ਰਧਾਲੂ ਸਿੱਖ, ਇਸ ਨਿੱਕੇ ਜਿਹੇ ਵਿਅੰਗ ਨੂੰ ਪਛਾਣ ਸਕੀਏ ਤਾਂ ਨਿਰਸੰਦੇਹ ਅਸਾਡੀ ਯਾਤਰਾ ਸਫ਼ਲ ਹੋ ਸਕਦੀ ਹੈ।



# ਸੋਲਵੀਂ ਚਿੱਠੀ

ਪਰਮ ਸਤਿਕਾਰ ਯੋਗ ਸਰਬ-ਸ਼ਕਤੀਮਾਨ ਬਾਬਾ ਜੀ ਜੋਗ ਸਤਿ-ਕਰਤਾਰ ਪ੍ਰੱਜੇ ਜੀ। ਅਸਾਡੇ ਲੰਗਰ ਦੀ ਪਿਰਤ ਸੰਸਾਰ ਵਿਚ ਆਪਣੀ ਨਵੇਕਲੀ ਉੱਚਤਾ ਦੀ ਪ੍ਰਤੀਕ ਹੈ। ਤੁਹਾਡੀ ਦਿੱਤੀ ਅਗਵਾਈ ਅਨੁਸਾਰ ਅਸਾਡਾ ਇਹ ਜਤਨ ਰਿਹਾ ਹੈ, ਕਿ ਹਰ ਗੁਰਦੁਆਰੇ ਦੇ ਨਾਲ ਲੰਗਰ ਜ਼ਰੂਰ ਚਾਲੂ ਕੀਤਾ ਜਾਵੇ। ਜਿੱਥੇ ਕਿਤੇ ਛੋਟੇ ਪਿੰਡ ਵਿਚ ਸੰਗਤਾਂ ਇਹ ਪਿਰਤ ਚਾਲੂ ਨਹੀਂ ਰੱਖ ਸਕਦੀਆਂ, ਉਥੇ ਘਰਾਂ ਵਿਚੋਂ ਪਰਸ਼ਾਦੇ ਪਕਾ ਕੇ ਆਏ ਗਏ ਅਭਿਆਗਤ ਲਈ ਗੁਰਦੁਆਰੇ ਵਿਚ ਪਹੁੰਚਾਏ ਜਾਂਦੇ ਹਨ।

ਇਹ ਤਾਂ ਸਾਰੇ ਹੀ ਜਾਣਦੇ ਹਨ ਕਿ ਬੇਬੇ ਨਾਨਕੀ ਜੀ ਦੀ ਮਮਤਾ-ਭਰੀ ਖਿੱਚ, ਤੁਹਾਨੂੰ ਦੂਰ ਦਿਸ਼ਾਂਤਰਾਂ ਤੋਂ ਮੋੜ-ਮੋੜ ਕੇ ਲਿਆਂਦੀ ਰਹੀ ਹੈ। ਬੇਬੇ, ਚਾਅ ਨਾਲ ਫੁਲਕੇ ਪਕਾਂਦੀ ਹੋਈ; ਆਪਣੇ ਮਨ ਦੀ ਤਾਰ ਤੁਹਾਡੇ ਚਰਨਾਂ ਨਾਲ ਜੋੜ ਕੇ, ਖੀਵੀ ਹੁੰਦੀ ਜਾਂਦੀ, ਸੱਚੇ ਦਿਲੋਂ ਅਰਜ਼ੋਈ ਕਰਦਿਆਂ ਆਖਦੀ ਹੋਵੇਗੀ :

"ਮੈਂ ਖੰਡ ਦਾ ਪਲੇਥਣ ਲਾਵਾਂ, ਵੀਰ ਦੇ ਫੁਲਕੇ ਨੂੰ।"

ਤੇ ਤੁਸੀਂ ਵੀ ਤਵੇ ਉੱਪਰ ਪੱਕਦੇ ਫੁਲਕੇ ਵਿਚ ਸਮੋਏ ਕੋਸੇ ਚਾਅ ਨੂੰ ਤ੍ਰਿਪਤ ਕਰਨ ਲਈ ਅੱਖ ਦੇ ਫੋਰ ਵਿਚ ਦੁਰਾਡੇ ਪੰਧ ਝਾਗਦੇ, ਬੇਬੇ ਨੂੰ ਸਤਿ ਕਰਤਾਰ ਦੀ ਧੁਨੀ ਨਾਲ ਆ ਨਿਵਾਜਦੇ ਸੀ। ਪਰ ਅੱਜ ਕੋਈ ਇਹੋ ਜਿਹਾ ਚਾਅ ਸੰਗਤਾਂ ਵਿਚੋਂ ਕਿਉਂ ਅਲੋਪ ਹੈ? ਗੁਰਪੁਰਬਾਂ ਤੇ ਅਸੀਂ ਮਣਾਂ ਮੂੰਹੀਂ ਆਟਾ ਤੁਹਾਡੇ ਨਾਂ ਤੇ ਚਲਦੇ ਲੰਗਰਾਂ ਵਿਚ ਬੇ-ਧਿਆਨੀ ਨਾਲ ਥੱਪ ਦੇਂਦੇ ਹਾਂ। ਜਿਹੜਾ ਕੁਝ ਕੱਚਾ-ਪੱਕਾ ਤੇ ਕੁਝ ਸੜਿਆ-ਝਲੂਠਾ ਹੁੰਦਾ ਹੈ। ਬਿਨਾਂ ਕਲੀ ਕੀਤੇ ਪਤੀਲੇ ਦੇਗਬਰੇ ਸਾਰਾ ਦਿਨ ਅੱਗ ਤੇ ਰਿਝਦੇ ਰਹਿੰਦੇ ਹਨ ਤੇ ਕਈ ਵਾਰੀ ਕਸਿਆਈ ਦਾਲ ਵੀ ਸੰਗਤਾਂ ਸੁਆਦ ਨਾਲ ਛਕ ਜਾਂਦੀਆਂ ਹਨ। ਲੰਗਰ ਦਾ ਸੁਆਦ ਤਾਂ ਤੁਹਾਡੀ ਆਪਣੀ ਬਖਸ਼ਸ਼ ਹੈ, ਪਰ ਅਸਾਡਾ ਚਾਅ-ਰਹਿਤ ਰਵੱਈਆ ਤਾਂ ਜ਼ਰੂਰ ਨਿੰਦਣਯੋਗ ਹੈ। ਕੀ ਕਿਸੇ ਮਾਂ ਨੇ ਆਪਣੇ ਲਾਡਲੇ ਪੁੱਤਰ ਲਈ ਜਾਂ ਆਪਣੇ ਘਰ ਦੇ ਕਿਸੇ ਸਾਕ ਸੰਬੰਧੀ ਲਈ ਵੀ ਇਹੋ ਜਿਹਾ ਪ੍ਰਸ਼ਾਦ ਇਤਨੀ ਬੇਧਿਆਨੀ ਨਾਲ ਕਦੀ ਪਰੋਸਿਆ ਹੈ?

ਗੱਲ ਲੰਗਰ ਦੀ ਚੱਲੀ ਹੈ। ਇਹ ਨਿਸਚੇ ਹੀ ਸੱਚ ਹੈ ਕਿ ਸਮਾਜ ਨੂੰ ਬਖਸ਼ੀ ਤੁਹਾਡੀ ਇਸ ਦੇਣ ਦੀ ਤੁਲਨਾ ਸੰਸਾਰ ਦੀ ਕਿਸੇ ਹੋਰ ਸੰਸਥਾ ਪਾਸ ਨਹੀਂ ਹੈ। ਨਾਰਵੇ ਦੇ ਇਕ ਉਸਰ ਰਹੇ ਹੋਟਲ ਵਿਚ ਠਹਿਰਨ ਦਾ ਅਵਸਰ ਮਿਲਿਆ। ਚੱਲ ਰਹੀ ਉਸਾਰੀ ਕਾਰਨ ਉਥੇ ਅਜੇ ਖਾਣੇ ਦਾ ਪ੍ਰਬੰਧ ਨਹੀਂ ਸੀ ਚਾਲੂ ਹੋਇਆ। ਉਹਨਾਂ ਦੱਸਿਆ ਕਿ ਰਾਤ ਇਥੇ ਕੱਟ ਸਕਦੇ ਹੋ ਤੇ ਖਾਣਾ ਬਜ਼ਾਰੋਂ ਖਾ ਲੈਣਾ। ਨਾਲ ਦੇ ਕਮਰੇ ਵਿਚ ਟਿਕਿਆ ਇਕ ਅੰਗਰੇਜ਼ ਪਾਦਰੀ ਮੈਨੂੰ ਰਾਹ ਦੱਸਣ ਲਈ ਮੇਰੇ ਨਾਲ ਬਜ਼ਾਰ ਚੱਲ ਪਿਆ। ਖਾਣਾ ਖਾਣ ਲੱਗਿਆਂ ਮੈਂ ਉਸ ਨੂੰ ਵੀ ਖਾਣਾ ਖਾਣ ਲਈ ਪੁੱਛਿਆ ਤਾਂ ਉਸ ਨੇ ਆਪਣੀ ਅਸਮਰੱਥਾ ਦੱਸੀ ਕਿ ਸ਼ਾਮੀਂ ਚਿਰਾਕਾ ਪੁੱਜਣ ਕਰਕੇ ਅੰਗ੍ਰੇਜ਼ੀ ਸਿੱਕੇ ਨੂੰ ਲੋਕਲ ਕਰੰਸੀ ਵਿਚ ਵਟਾ ਨਹੀਂ ਸੀ ਸਕਿਆ ਤੇ ਸਵੇਰੇ ਉਸ ਨੇ ਅੱਗੇ ਚਲੇ ਜਾਣਾ ਹੈ। ਮੈਂ ਆਪਣੀ

ਤਰਫੋਂ ਉਸ ਨੂੰ ਖਾਣੇ ਦੀ ਪੇਸ਼ਕਸ਼ ਕੀਤੀ ਤੇ ਉਸ ਸਾਦੇ ਜਿਹੇ ਭੋਜਨ ਦਾ ਮਾਮੂਲੀ ਜਿਹਾ ਬਿੱਲ ਮੈਂ ਚੁਕਾ ਦਿੱਤਾ। ਉਥੋਂ ਹੋਟਲ ਪਰਤਣ ਲੱਗਿਆਂ ਸਵੇਰ ਦੇ ਨਾਸ਼ਤੇ ਲਈ ਡਬਲ ਰੋਟੀ ਮੱਖਣ, ਆਦਿ ਨਾਲ ਲੈ ਗਿਆ। ਸਵੇਰੇ ਨਾਸ਼ਤਾ ਕਰਕੇ ਅੰਗ੍ਰੇਜ਼ ਦੇ ਜਾਗਣ ਤੋਂ ਪਹਿਲਾਂ ਹੀ ਮੈਂ ਤਿਆਰ ਹੋ ਕੇ ਸ਼ਹਿਰ ਵੇਖਣ ਟੁਰ ਪਿਆ ਤੇ ਉਸ ਪਾਦਰੀ ਲਈ ਨਾਸ਼ਤਾ ਬਹਿਰੇ ਪਾਸ ਰੱਖ ਗਿਆ। ਸ਼ਾਮੀਂ ਜਦੋਂ ਮੈਂ ਵਾਪਸ ਪਰਤਿਆ ਤਾਂ ਉਹ ਪਾਦਰੀ ਮੇਰੇ ਕਮਰੇ ਦੇ ਬਾਹਰ ਬੈਠਾ ਮੈਨੂੰ ਉਡੀਕ ਰਿਹਾ ਸੀ। ਮੈਂ ਹੈਰਾਨ ਹੋ ਕੇ ਉਸ ਨੂੰ ਪੁੱਛਿਆ ਕਿ ਤੁਸੀਂ ਤਾਂ ਸਵੇਰੇ ਚਲੇ ਜਾਣਾ ਸੀ, ਤਾਂ ਉਸ ਕਿਹਾ ਕਿ ਉਹ ਮੈਨੂੰ ਮਿਲਣ ਅਤੇ ਕੁਝ ਪੁੱਛਣ ਲਈ ਰੁਕ ਗਿਆ ਹੈ।

ਉਹ ਜਾਣਨਾ ਚਾਹੁੰਦਾ ਸੀ ਕਿ ਰਾਤ ਦਾ ਖਾਣਾ ਤਾਂ ਹੋਇਆ ਪਰ ਸਵੇਰ ਦਾ ਨਾਸ਼ਤਾ ਮੈਂ ਉਸ ਨੂੰ ਕਿਸ ਲਈ ਦਿੱਤਾ ਹੈ, ਜਦ ਕਿ ਅਸਾਡੀ ਇਕ ਦੂਜੇ ਨਾਲ ਕੋਈ ਜਾਣ ਪਛਾਣ ਵੀ ਨਹੀਂ ਸੀ। ਮੈਂ ਦੱਸਿਆ ਕਿ ਅਸਾਂ ਸਿੱਖਾਂ ਵਿਚ ਵੰਡ ਛਕਣ ਦੀ ਮਰਯਾਦਾ ਹੈ। ਤੇ ਹੋਰ ਵਿਸਥਾਰ ਵਜੋਂ ਦੱਸਿਆ ਕਿ ਲੰਗਰ ਦੀ ਪਿਰਤ ਸਿੱਖ ਰਹਿਣੀ ਦਾ ਮੁੱਖ ਪਰਯੋਜਨ ਹੈ। ਤੇ ਜਦੋਂ ਮੈਂ ਇਸ ਵਿਸਥਾਰ ਵਿਚ ਉਸ ਨੂੰ ਗੁਰੂ ਨਾਨਕ ਦੇਵ ਜੀ ਦੀ ਇਸ ਨਿਰਾਲੀ ਦੇਣ ਬਾਬਤ ਦੱਸਿਆ ਤਾਂ ਉਸ ਸੁਹਿਰਦ ਸੱਜਣ ਦੀਆਂ ਅੱਖਾਂ ਗਿੱਲੀਆਂ ਸਨ। ਉਹ ਬੜੇ ਵੇਗ ਵਿਚ ਮੈਨੂੰ ਕਹਿਣ ਲੱਗਾ ਕਿ ਇਹੋ ਜਿਹਾ ਗੁਰੂ ਨਾਨਕ ਜੇ ਕੇਵਲ ਗਿਣਤੀ ਦੇ ਪੰਦਰਾਂ ਦਿਨਾਂ ਲਈ ਵੀ ਕਿਤੇ ਅੰਗਰੇਜ਼ਾਂ ਨੂੰ ਮਿਲ ਜਾਵੇ ਤਾਂ ਸਚਮੁਚ ਉਹਨਾਂ ਦੀ ਸਮੁੱਚੀ ਈਸਾਈਅਤ ਦਾ ਮੂੰਹ-ਮੁਹਾਂਦਰਾ ਹੀ ਨਿਖ਼ਰ ਆਵੇ। ਪਰ ਉਸ ਲਈ ਹੈਰਾਨੀ ਇਹ ਵੀ ਸੀ ਕਿ ਇਹੋ ਜਿਹੇ ਵੱਡਮੁੱਲੇ ਵਿਰਸੇ ਦੇ ਮਾਲਕ ਹੁੰਦਿਆਂ ਵਲੈਤ ਵਿਚ ਸਿੱਖ ਕਿਉਂ ਤ੍ਰਿਸਕਾਰੇ ਜਾਂਦੇ ਹਨ। ਉਸ ਵਿਚਾਰੇ ਨੂੰ ਕੀ ਪਤਾ ਸੀ ਕਿ ਸਿੱਖੀ ਦੀ ਉੱਚਤਾ ਅਤੇ ਸਿੱਖ ਦੇ ਅਜੋਕੇ ਤ੍ਰਿਸਕਾਰ ਵਿਚਾਲੇ 'ਬਿਪਰਨ ਦੀ ਰੀਤ' ਦਾ ਵੱਡਾ ਹੱਥ ਹੈ। ਇਹ ਗੁਰੂ ਦੇ ਸਿੱਖ ਘੱਟ, ਅਤੇ ਪੈਸੇ ਦੇ ਸਿੱਖ ਵਧੇਰੇ ਹਨ। ਇਹਨਾਂ ਨੂੰ ਜਿਸ ਘੁੰਮਣ-ਘੇਰ ਵਿਚੋਂ ਸਤਿਗੁਰੂ ਜੀ ਨੇ ਕੱਢਿਆ ਸੀ, ਇਹ ਬ੍ਰਾਹਮਣਵਾਦ ਦੇ ਉਸ ਭੰਵਰ ਵਿਚ ਅੱਜ ਵੀ ਗੋਤੇ ਖਾ ਰਹੇ ਹਨ :

ਉਸ ਮੌਜ ਕੇ ਮਾਤਮ ਪੇ, ਰੋਤੀ ਹੈ ਭੰਵਰ ਕੀ ਆਂਖ,<br>
ਤੂਫਾਂ ਸੇ ਉਠੀ, ਲੇਕਿਨ, ਸਾਹਿਲ ਸੇ ਨਾ ਟਕਰਾਈ।



# ਸਤਾਰਵੀਂ ਚਿੱਠੀ

ਮੇਰੇ ਪੂਜਯੋਗ ਬਾਬਾ ਜੀ ਨੂੰ ਦਾਸ ਵਲੋਂ ਚਰਨ ਬੰਦਨਾ ਪੁੱਜੇ ਜੀ। ਜਦੋਂ ਤੁਸੀਂ ਦਿੱਲੀਉਂ ਪੰਜਾਬ ਵੱਲ ਚੱਲਣ ਲੱਗੋਗੇ ਤਾਂ ਵੇਖੋਗੇ ਕਿ ਰਸਤੇ ਵਿਚ ਚਾਹ ਦੀਆਂ ਦੁਕਾਨਾਂ ਤੋਂ ਵਧੇਰੇ ਸ਼ਰਾਬ ਦੀਆਂ ਦੁਕਾਨਾਂ ਦੇ ਬੋਰਡ ਨਜ਼ਰੀਂ ਪੈਣਗੇ। ਇਹ ਵੀ ਅਸਾਡੀ ਨਵੀਂ ਸਹੇੜੀ ਨਿਰਲੱਜਤਾ ਦੀ ਸਿਖਰ ਹੈ। ਅੰਮ੍ਰਿਤ ਵੇਲੇ ਅਸਾਡੇ ਗੱਭਰੂ ਪਿੰਡੋਂ ਦੁੱਧ ਦੀਆਂ

ਗਾਗਰਾਂ ਲੈ ਕੇ ਟੁਰਦੇ ਹਨ ਤੇ ਸ਼ਾਮੀਂ ਉਸ ਅੰਮ੍ਰਿਤ ਨੂੰ ਸ਼ਰਾਬ ਨਾਲ ਵਟਾ ਕੇ ਘਰ ਮੁੜਦੇ ਹਨ। ਮੈਨੂੰ ਪਤਾ ਨਹੀਂ ਤੁਹਾਡੇ ਸਮੇਂ ਪੰਜਾਬ ਦੇ ਨਕਸ਼ੇ ਵਿਚ ਬਠਿੰਡਾ ਸ਼ਹਿਰ ਹੈ ਸੀ ਜਾਂ ਨਹੀਂ, ਪਰ ਹੁਣ ਸੁਣਦੇ ਹਾਂ ਕਿ ਉੱਥੇ ਨਸ਼ੇ ਵਾਲੀਆਂ ਗੋਲੀਆਂ ਬੜੀਆਂ ਸਸਤੀਆਂ ਵਿਕਦੀਆਂ ਹਨ, ਨਾਲੇ ਆਖਦੇ ਹਨ ਕਿ ਸਾਰੇ ਏਸ਼ੀਆ ਨਾਲੋਂ ਸ਼ਰਾਬ ਦੀ ਵਿਕਰੀ ਦੀ ਵੱਧ ਔਸਤ ਇਸੇ ਜ਼ਿਲ੍ਹੇ ਦੀ ਹੈ। ਇਸ ਅਵਸਥਾ ਵਿਚ ਲੜਾਈਆਂ ਭਿੜਾਈਆਂ ਅਤੇ ਮੁਕੱਦਮੇ ਤੁਹਾਡੇ ਸਿੱਖਾਂ ਦੇ ਪੱਲੇ ਪੈਣੇ ਤਾਂ ਅਵੱਸ਼ ਹੋਏ। ਤੁਸੀਂ ਜਾਣੀ ਜਾਣ ਹੋ, ਕਿਰਪਾ ਕਰਕੇ ਦੱਸੋ ਤਾਂ ਸਹੀ ਕਿ ਸਿੱਖਾਂ ਵਿਰੁੱਧ ਕਿਸੇ ਦੁਸ਼ਮਣ ਦੀ ਇਹ ਗਿਣੀ ਮਿੱਥੀ ਸਾਜ਼ਿਸ਼ ਤੇ ਨਹੀਂ ਹੈ?

ਜਦੋਂ ਗੱਲ ਦੰਗੇ ਫ਼ਸਾਦਾਂ ਦੀ ਚੱਲੀ ਤਾਂ ਇਕ ਸਿਆਣੇ ਦਰਦੀ ਵੀਰ ਕਹਿਣ ਲੱਗੇ ਕਿ ਸਿੱਖਾਂ ਨੂੰ ਅੰਮ੍ਰਿਤ ਦੀ ਦਾਤ ਪਰਦਾਨ ਕਰਨ ਲੱਗਿਆਂ, ਸਾਹਿਬ ਗੁਰੂ ਗੋਬਿੰਦ ਸਿੰਘ ਜੀ, ਅੰਮ੍ਰਿਤ ਵਿਚ ਸੰਜੋਈ ਸ਼ਕਤੀ ਅਤੇ ਬੀਰਤਾ ਨੂੰ ਭਲੀ ਪ੍ਰਕਾਰ ਜਾਣਦੇ ਸਨ। ਸੋ ਉਹਨਾਂ ਇਸ ਅਮਿਟ ਸ਼ਕਤੀ ਦੇ ਨਾਲ ਮਿੱਠਤ ਅਤੇ ਭਰਾਤਰੀ-ਭਾਵ ਲਈ ਪਤਾਸੇ ਸ਼ਾਮਿਲ ਕੀਤੇ। ਇਸ ਦੇ ਨਾਲ ਹੀ ਇਸ ਸ਼ਕਤੀ ਅਤੇ ਮਿਠਾਸ ਨੂੰ ਕੋਮਲ ਭਾਵੀ ਅਤੇ ਪਿਆਰ ਭਰਪੂਰ ਹੋਣ ਦਾ ਸ਼ੁੱਭ ਅਵਸਰ ਪੂਜਯ ਮਾਤਾ ਜੀ ਦੀ ਪਵਿੱਤਰ ਹੱਥ-ਛੋਹ ਸਦਕਾ ਪ੍ਰਾਪਤ ਹੋਇਆ। ਮੈਨੂੰ ਠੀਕ ਪਤਾ ਤਾਂ ਨਹੀਂ, ਪਰ ਉਪਰੋਕਤ ਸੱਜਣ ਦਾ ਕਹਿਣਾ ਹੈ ਕਿ ਅੱਜ ਅਸੀਂ ਇਸ ਪਵਿੱਤਰ ਅੰਮ੍ਰਿਤ ਨੂੰ ਇਸਤਰੀ-ਛੁਹ ਤੋਂ ਦੁਰਾਡਾ ਰੱਖਦੇ ਹਾਂ। ਸ਼ਾਇਦ ਇਸੇ ਕਾਰਨ ਅੰਮ੍ਰਿਤ ਦੀ ਤੇਜ਼ ਸ਼ਕਤੀ ਨੂੰ ਜਰ ਨਹੀਂ ਸਕਦੇ ਅਤੇ ਹਰ-ਦਮ ਲੜਨ-ਭਿੜਨ ਲਈ ਤਤਪਰ ਰਹਿੰਦੇ ਹਾਂ। ਜੇ ਪਰਾਇਆ ਕੋਈ ਨਾਂਹ ਮਿਲੇ ਤਾਂ ਆਪਸ ਵਿਚ ਹੀ ਜ਼ੋਰ ਅਜ਼ਮਾਈ ਕਰ ਲੈਂਦੇ ਹਾਂ। ਤੁਸੀਂ ਇਸਤਰੀ ਜਾਤੀ ਦੇ ਸਤਿਕਾਰ ਲਈ ਚੋਖੀ ਸਾਰੀ ਬਾਣੀ ਵੀ ਉਚਾਰੀ ਸੀ ਅਤੇ ਇਸਤਰੀ-ਸਤਿਕਾਰ ਲਈ ਸਿੱਖਾਂ ਦੇ ਮਨਾਂ ਵਿਚ ਅਤੁੱਟ ਆਦਰ ਭਰਿਆ ਸੀ ਪਰ ਸੁਣਦੇ ਹਾਂ ਕਿ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਵਿਚ ਇਸਤਰੀਆਂ ਨੂੰ ਕਿਰਪਾਨ ਦਾ ਅੰਮ੍ਰਿਤ ਛਕਾਇਆ ਜਾਂਦਾ ਹੈ, ਖੰਡੇ ਦਾ ਨਹੀਂ ਤੇ ਕੇਵਲ ਇਕੋ ਪਿਆਰਾ ਹੀ ਸਭ ਮਰਯਾਦਾ ਨਿਭਾ ਦੇਂਦਾ ਹੈ। ਸਤਿਗੁਰੂ ਜੀ ਮੈਂ ਚਾਹੁੰਦਾ ਹਾਂ ਕਿ ਮੇਰੀ ਇਹ ਜਾਣਕਾਰੀ ਗ਼ਲਤ ਹੋਵੇ। ਪਰ ਤਾਂ ਵੀ ਸਮੁੱਚੇ ਤੌਰ ਤੇ ਇਸਤਰੀ-ਸਤਿਕਾਰ ਲਈ ਤੁਹਾਡੀ ਅਗਵਾਈ ਦੀ ਅਜੇ ਵੀ ਚੋਖੀ ਲੋੜ ਹੈ।



# ਅਠਾਰਵੀਂ ਚਿੱਠੀ

ਪੰਜਾਬੀ ਲਿਪੀ ਅਤੇ ਸ਼ਬਦਾਵਲੀ ਦੇ ਮੋਢੀ ਸਤਿਗੁਰੂ ਬਾਬਾ ਨਾਨਕ ਜੀ ਨੂੰ ਮਨੋਹਰ ਸਿੰਘ ਦੀ ਚਰਨ ਬੰਦਨਾ ਪੁੱਜੇ ਜੀ। ਤੁਸਾਡੀ ਦੱਸੀ ਵਿਉਂਤ ਅਨੁਸਾਰ ਅਸੀਂ ਪੰਜਾਬੀ ਦੇ ਸੱਚੇ ਉਪਾਸ਼ਕ ਅਖਵਾਉਣ ਦਾ ਹੱਕ ਰਖਦੇ ਹਾਂ। ਇਕ ਪੰਜਾਬੀ ਦੇ ਪਰਚੇ ਵਿਚ

ਉਚੇਚੇ ਮੋਟੇ ਅੱਖਰਾਂ ਵਿਚ ਲਿਖਿਆ ਸੀ "ਪੰਜਾਬੀ ਪੜ੍ਹੋ, ਪੰਜਾਬੀ ਲਿਖੋ, ਪੰਜਾਬੀ ਬੋਲੋ ਅਤੇ ਪੰਜਾਬੀ ਦਾ ਸਤਿਕਾਰ ਕਰੋ।" ਉਸੇ ਪਰਚੇ ਵਿਚ ਇਕ ਚੁਟਕਲਾ ਵੀ ਦਰਜ ਸੀ ਕਿ ਇਕ ਪੰਜਾਬੀ ਸੱਜਣ ਨੂੰ ਆਪਣੇ ਦਫ਼ਤਰ ਲਈ ਇਕ ਟਾਈਪਿਸਟ ਕੁੜੀ ਦੀ ਲੋੜ ਸੀ। ਉਸ ਨੇ ਆਪਣੇ ਕਲਰਕ ਨੂੰ ਅੰਗਰੇਜ਼ੀ ਵਿਚ ਇਕ ਮਜ਼ਮੂਨ ਦਿੱਤਾ, ''Wanted! Wanted!! Wanted!!! A girl, Typist cum Steno, For a Temporary Job,''

ਤੇ ਕਿਹਾ ਕਿ ਇਸ ਦਾ ਉਲਥਾ ਪੰਜਾਬੀ ਵਿਚ ਕਰਕੇ ਅਖ਼ਬਾਰ ਨੂੰ ਘੱਲ ਦਿਓ। ਉਲਥਾ ਇਹ ਕੀਤਾ ਗਿਆ "ਲੋੜ ਹੈ! ਲੋੜ ਹੈ!! ਲੋੜ ਹੈ!!! ਇਕ ਕੁੜੀ ਦੀ, ਜੋ ਹੋਵੇ ਟਿਕ-ਟਿਕਾਊ, ਤੇ ਚੀਚ-ਮਚੋਲੇ ਵਾਹੂ, ਪਰ ਹੋਵੇ ਝਟ-ਲੰਘਾਊ"। ਸੋ ਪੰਜਾਬੀ ਦੇ ਸਤਿਕਾਰ ਲਈ ਉੱਚੇ ਕੂਕਣ ਵਾਲਿਆਂ ਦਾ ਆਪਣਾ ਕਰਮ ਪੰਜਾਬੀ ਤ੍ਰਿਸਕਾਰ ਵਾਲਾ ਹੁੰਦਾ ਹੈ। ਉਨ੍ਹਾਂ ਨੂੰ ਰੋਸ ਵਜੋਂ ਇਕ ਪੱਤਰ ਲਿਖਿਆ, ਜੋ ਪੰਜਾਬੀ ਵਿਚ ਸੀ, ਪਰ ਜੋ ਉੱਤਰ ਆਇਆ, ਉਹ ਅੰਗਰੇਜ਼ੀ ਵਿਚ ਸੀ। ਸੋ ਪੰਜਾਬੀ ਦੇ ਇਨ੍ਹਾਂ ਸ਼ਰਧਾਲੂਆਂ ਨੂੰ ਬਾਰ-ਬਾਰ ਨਮਸਕਾਰ। ਤੁਸਾਂ ਫੁਰਮਾਇਆ ਸੀ, "ਖਤਰੀਆਂ ਤਾਂ ਧਰਮ ਛੋਡਿਆ ਮਲੇਛ ਭਾਖਿਆ ਗਹੀ।" ਤੁਸੀਂ ਤਾਂ ਖਤਰੀਆਂ ਨੂੰ ਉਲਾਂਭੇ ਦੇਂਦੇ ਰਹੇ ਪਰ ਹੁਣ ਆਪਣੇ ਸਿੱਖਾਂ ਵੱਲ ਵੀ ਝਾਤੀ ਮਾਰੋ। ਦੂਜੇ ਧਰਮਾਂ ਵਾਲੇ ਇਹੋ ਜਿਹੀਆਂ ਮੋੜਵੀਆਂ ਗੱਲਾਂ ਤੁਹਾਡੇ ਪੰਥ ਦੀ ਝੋਲੀ ਵਿਚ ਪਾ ਰਹੇ ਹਨ।

"ਵਾਇਜ਼ ਨੇ ਮੇਰਾ ਹਾਲ ਜੋ ਮੁਝ ਸੇ ਬਿਆਂ ਕੀਆ।
ਆਂਸੂ ਟਪਕ ਪੜੇ, ਮੇਰੇ ਬੇਅਖ਼ਤਿਆਰ ਆਜ।"

ਮੈਨੂੰ ਨਿੱਕੇ ਹੁੰਦੇ ਦਾ ਯਾਦ ਹੈ ਕਿ ਪੰਜਾਬੀ ਛਾਪੇ ਜਾਂ ਹੱਥ ਲਿਖਤ ਦਾ ਕੋਈ ਫਟਿਆ ਪੁਰਾਣਾ ਪੱਤਰਾ ਵੀ ਕਿਤੇ ਗਲੀ ਵਿਚ ਰੁਲਦਾ ਕਿਸੇ ਦੀ ਨਜ਼ਰੀਂ ਪੈ ਜਾਵੇ ਤਾਂ ਚੁੱਕ ਕੇ ਮੱਥੇ ਨਾਲ ਲਾਂਦੇ ਸਨ, ਕਿ ਗੁਰੂ-ਬੋਲੀ ਦੇ ਅੱਖਰਾਂ ਦਾ ਨਿਰਾਦਰ ਨਾ ਹੋਵੇ। ਪਰ ਜਾਪਦਾ ਹੈ ਕਿ ਅੱਜ ਅਸੀਂ ਆਦਰ ਦੀਆਂ ਹੱਦਾਂ ਤੋਂ ਅੱਗੇ ਲੰਘ ਗਏ ਹਾਂ। ਅੱਜ ਜੇ ਪੰਜਾਬੀ ਦਾ ਕੋਈ ਅਖਬਾਰ ਚੁੱਕੀਏ ਤਾਂ ਗਾਲ਼ੀਆਂ ਦਾ ਪਲੰਦਾ ਹੱਥ ਆ ਜਾਂਦਾ ਹੈ। ਸੋਚਦਾ ਹਾਂ ਕਿ ਕਿਤਨੀ ਪਵਿੱਤਰ ਲਿਪੀ ਅਤੇ ਕਿਤਨੀ ਇਸ ਦੀ ਦੁਰ-ਵਰਤੋਂ ਹੋ ਰਹੀ ਹੈ। ਜਿਹਨਾਂ ਪੁਰਸ਼ਾਂ ਨੂੰ ਤੁਸਾਂ ਮਾਣਸ ਤੋਂ ਦੇਵਤੇ ਬਣਾਉਣ ਦਾ ਟੀਚਾ ਮਿਥਿਆ ਸੀ, ਉਹ ਸਾਊ ਬੋਲੀ ਤੋਂ ਵੀ ਗਏ ਗਵਾਚੇ ਲਗਦੇ ਹਨ। ਆਮ ਅਸਭਯ ਲਿਖਤਾਂ ਤੋਂ ਅਗੇਰੇ ਜੇ ਪੰਜਾਬੀਆਂ ਦੀਆਂ ਗਾਲ੍ਹੀਆਂ ਨੂੰ ਤੋਲਿਆ ਜਾਏ ਤਾਂ ਕਿਸੇ ਵੀ ਸਾਊ ਬੋਲੀ ਵਿਚੋਂ ਇਹੋ ਜਿਹੇ ਵਜ਼ਨੀ ਫਕੜ ਸ਼ਾਇਦ ਨਾ ਲੱਭਣ, ਪਰ ਅਜੇ ਵੀ ਇਸ ਲਿਪੀ ਨੂੰ ਅਸੀਂ "ਗੁਰਮੁਖੀ" ਦਾ ਸੰਬੋਧਨ ਮੰਨਦੇ ਹਾਂ।



# ਉਨੀਵੀਂ ਚਿੱਠੀ

ਸਰਬ ਸ਼ਕਤੀਮਾਨ ਸਤਿਗੁਰੂ ਜੀ ਨੂੰ ਸੇਵਕ ਦੀ ਚਰਨ ਬੰਦਨਾ ਪੁੱਜੇ ਜੀ। ਖ਼ਾਕਮ ਬ-ਦਹਿਨ! ਤੁਹਾਨੂੰ ਕਿਹੜੇ ਅੱਖਰਾਂ ਵਿਚ ਦੱਸਾਂ, ਕਿ ਸਿਰ ਮੂੰਹ ਮੁਨਾਣ ਤੇ ਸਿਗਰਟਾਂ ਪੀਣ ਦੀ ਬੀਮਾਰੀ, ਤੁਹਾਡੀ ਸੁਜੀਲੀ ਪਨੀਰੀ ਵਿਚ ਕਿਸ ਸ਼ਿੱਦਤ ਨਾਲ ਚੱਲ ਪਈ ਹੈ। ਬਸ, ਬਾਬਾ ਜੀ! ਇਸ ਵਿਸ਼ੇ ਤੇ ਜ਼ਬਾਨ ਨਹੀਂ ਖੁਲ੍ਹਦੀ। ਅਤੇ ਜ਼ਬਾਨ ਖੋਹਲਣੀ ਵੀ ਕਾਹਦੇ ਲਈ ਹੋਈ ਕਿ ਬਲਦੇ ਭਾਂਬੜਾਂ ਵਿਚ ਕਦੇ ਕਿਸੇ ਨੂੰ ਇਹ ਦੱਸਣ ਦੀ ਲੋੜ ਪੈਂਦੀ ਹੈ, ਕਿ ਅੱਗ ਕਿੱਥੇ ਲੱਗੀ ਹੈ? ਇਹ ਅੱਗ ਮੇਰੇ ਅੰਦਰ ਲੱਗੀ ਹੈ, ਮੇਰੇ ਬਾਹਰ ਲੱਗੀ ਹੈ, ਮੇਰੇ ਚੌਗਿਰਦੇ ਲੱਗੀ ਹੈ। ਬਾਬਾ ਤੇਰੀ ਸਿੱਖੀ ਦਾ ਰਹਿੰਦਾ ਖੂੰਹਦਾ ਜੇ ਸੜ ਕੇ ਸੁਆਹ ਹੋ ਗਿਆ ਤਾਂ ਤੇਰੇ ਬਹੁੜਨ ਦਾ ਕੀ ਲਾਭ ਹੋਵੇਗਾ? ਬਾਬਾ ਵੇਖ ਆ ਕੇ, ਅੱਜ ਚਾਰੇ ਕੁਰਹਿਤਾਂ ਤੇਰੀ ਸਿੱਖੀ ਸੇਵਕੀ ਵਿਚ ਪਰਧਾਨ ਹਨ। ਮੇਰੀ ਦੌੜ ਤੇਰੇ ਦਰ ਤੱਕ ਹੈ, ਅੱਗੇ ਬਾਬਾ ਤੇਰੀਆਂ ਰਮਜ਼ਾਂ ਤੂੰ ਹੀ ਜਾਣੇ। ਸਿੱਖੀ ਸਰੂਪ ਨੂੰ ਕੁਰਹਿਤਾਂ ਤੋਂ ਬਚਾਉਣ ਲਈ ਤਾਂ ਚਿਤਾਵਨੀ ਸੀ :

"ਪੀਏ ਤਮਾਕੂ ਕੁਠਾ ਖਾਇ॥
ਪਰ ਤ੍ਰਿਆ ਭੋਗੇ, ਕੇਸ ਮੁਨਾਇ॥
ਇਹ ਕੁਰਹਿਤਾਂ, ਵਡੀਆਂ ਚਾਰ।
ਕਰ ਬੈਠੇ ਸੋ ਹੋਇ ਖੁਆਰ॥"

ਬਾਬਾ ਜੀ ਇਕ ਵਾਰੀ ਤਾਂ ਆਪਣੀਆਂ ਸੁੱਕੀਆਂ ਪੈਲੀਆਂ ਵੱਲ ਝਾਤ ਮਾਰ ਲਵੋ। ਹੁਣ ਤੱਕ ਤੇ ਸੁਣਦੇ ਆਏ ਹਾਂ ਕਿ ਤੇਰੀਆਂ ਸੁੱਕੀਆਂ ਵੀ ਹਰੀਆਂ ਹੁੰਦੀਆਂ ਰਹੀਆਂ ਹਨ। ਪਰ ਅੱਜ ਇਨ੍ਹਾਂ ਉਜਾੜੀਆਂ ਦਾ ਕੌਣ ਜ਼ਾਮਨ ਹੋਵੇਗਾ? ਸਿਆਣਿਆਂ ਦਾ ਕਥਨ ਹੈ ਕਿ "ਖੇਤੀ ਖਸਮਾਂ ਸੇਤੀ," ਜੇ ਹੋਰ ਨਹੀਂ ਤਾਂ ਇਕ ਤਾੜਨਾ ਜ਼ਰੂਰ ਕਰ ਦਿਉ।

"ਜੇ ਜੀਵੈ ਪਤਿ ਲਥੀ ਜਾਇ॥
ਸਭੁ ਹਰਾਮੁ ਜੇਤਾ ਕਿਛੁ ਖਾਇ॥" *(੧੪੨)*

ਕਿਉਂ ਜੋ ਲਾਡ ਨਾਲ ਵਿਗੜੇ ਬੱਚਿਆਂ ਨੂੰ ਤਾੜਨਾ ਬਿਨਾ ਸੋਧਣਾ ਸੰਭਵ ਨਹੀਂ, ਅਤੇ ਤੁਸੀਂ ਜਾਣਦੇ ਹੀ ਹੋ ਕਿ ਟੁੱਟੀਆਂ ਬਾਹਵਾਂ ਗਲੇ ਨਾਲ ਲਾਉਣੀਆਂ ਹੀ ਪੈਂਦੀਆਂ ਹਨ।

ਮੇਰੇ ਪੂਜਯ ਸਤਿਗੁਰੂ ਜੀ। ਵੇਖ ਲਉ ਅੱਜ ਗੁਰਦੁਆਰਿਆਂ ਵਿਚ ਕਿਤਨੀ ਗਹਿਮਾ-ਗਹਿਮੀ ਹੈ, ਪਰ ਹੈ ਸਭ ਵਿਖਾਵੇ ਤੇ ਹਉਮੈ ਦੀ। ਕਦੇ ਜ਼ਮਾਨਾ ਸੀ, ਕਿ ਗੁਰੂ ਹਜ਼ੂਰੀ ਵਿਚ ਕਿਸੇ ਸ਼ਰਧਾਲੂ ਦਾ ਸਿਰ ਨਿਰੋਲ ਭਾਵਨਾ ਭਰਪੂਰ ਝੁਕਦਾ ਸੀ। ਅਤੇ ਸਿੱਖ ਕੌਮ ਗਿਣਤੀ ਨਾਲ ਨਹੀਂ, ਸਗੋਂ ਗੁਣਾਂ ਨਾਲ ਸਤਿਕਾਰੀ ਜਾਂਦੀ ਹੈ। ਸਤਿਗੁਰੂ ਜੀ ਦੇ ਨਿਵਾਜੇ ਇਕ ਗੁਰਸਿੱਖ ਘਰਾਣੇ ਦੀ ਗੋਲਕ ਮੂਹਰੇ ਇਕ ਲਿਖਤ ਲਟਕੀ ਵੇਖੀ, ਜਿਸ ਦਾ ਇਕ-ਇਕ ਅੱਖਰ ਹਿਰਦੇ ਵਿਚ ਵੰਗਾਰ ਪਾਉਂਦਾ ਜਾਪਦਾ

ਹੈ। ਲਿਖਿਆ ਸੀ "ਇਥੇ ਮਾਇਆ ਨਹੀਂ ਸੀਸ ਭੇਟਾ ਹੁੰਦੇ ਹਨ।"

ਸਿੱਖੀ, ਜਿਸ ਕਿਸੇ ਨੇ ਮਹਿੰਗੇ ਮੁੱਲ ਖਰੀਦੀ ਹੈ, ਉਹੀ ਇਸ ਦੇ ਮੁੱਲ ਤੋਂ ਜਾਣੂ ਹੋ ਸਕਦਾ ਹੈ। ਭਾਈ ਤਾਰੂ ਸਿੰਘ ਦੀ ਖੋਪੜੀ ਗਵਾਹ ਹੈ, ਭਾਈ ਮਤੀਦਾਸ ਦਾ ਲਹੂ ਸ਼ਾਹਿਦ ਹੈ। ਅਸਲੋਂ ਇਹ ਘਰੜੀਆਂ ਦਾੜ੍ਹੀਆਂ ਦੇ ਸੌਦੇ ਨਹੀਂ, ਇਥੇ ਸਮੁੱਚਾ ਸਵਰਗ ਵਿਕਾਊ ਹੈ, ਜਿੰਦ ਤਾਂ ਇੱਥੇ ਝੂੰਗੇ ਦਾ ਮਾਲ ਹੈ :

"ਦੋਨੋਂ ਜਹਾਨ ਦੇ ਕੇ ਵੁਹ ਸਮਝੇ ਯਿਹ ਖੁਸ਼ ਰਹਾ।
ਯਾ ਆ ਪੜੀ ਯਿਹ ਸ਼ਰਮ ਕਿ ਤਕਰਾਰ ਕਿਆ ਕਰੇਂ?"

ਸੱਚੇ ਪਾਤਸ਼ਾਹ! ਤੁਸਾਡਾ ਲਗਾਇਆ, ਚੰਦਨ ਦਾ ਇਹ ਬੂਟਾ, ਪੰਜ ਸੌ ਸਾਲਾਂ ਤੱਕ ਆਪਣੇ ਚੌਗਿਰਦੇ ਵਿਚ ਮਹਿਕਾਂ ਫੈਲਾਂਦਾ ਤੇ ਛਾਂ ਵੰਡਦਾ ਰਿਹਾ ਹੈ, ਪਰ ਅਜ ਜਦੋਂ ਦੁਰਭਾਗ ਵਸ, ਆਪਣਿਆਂ ਹੱਥੋਂ ਹੀ ਇਹ ਧੁਖਣਾ ਸ਼ੁਰੂ ਹੋਇਆ ਹੈ ਤਾਂ ਤਮਾਸ਼-ਬੀਨਾਂ ਦੀਆਂ ਭਰੀਆਂ ਸਫ਼ਾਂ 'ਚੋਂ ਕੋਈ ਧਰਵਾਸ ਲਈ ਵੀ ਨਹੀਂ ਬਹੁੜਿਆ ਸਗੋਂ :

"ਜਿਨ ਪਹਿ ਤਕੀਆ ਥਾ, ਵੁਹੀ ਪੱਤੇ ਹਵਾ ਦੇਨੇ ਲਗੇ।"



# ਵੀਹਵੀਂ ਚਿੱਠੀ

ਪੰਥ ਦੀ ਵਿਗੜੀ ਅਵਸਥਾ ਦੇ ਸੁਧਾਰਨ ਵਾਲੇ ਬਾਬਾ ਜੀ ਨੂੰ ਵਾਰ-ਵਾਰ ਸਤਿ ਕਰਤਾਰ ਪੁੱਜੇ ਜੀ। ਇਤਿਹਾਸ ਸ਼ਾਹਿਦ ਹੈ ਕਿ ਸਮਾਜ ਦੇ ਕਕਰੇ ਅੰਗਾਂ ਨੂੰ ਗਰਮਾਉਣ ਲਈ ਤੁਹਾਡੇ ਹਿਰਦੇ ਵਿਚ ਨਿੱਘ ਦਾ ਇਕ ਤੂਫ਼ਾਨ ਮਚਲਦਾ ਸੀ, ਤੁਹਾਡੇ ਦਰਸ਼ਨਾਂ ਨਾਲ ਸਿਥਲਤਾ ਤੇ ਜਹਾਲਤ ਦਾ ਨਾਸ਼ ਹੁੰਦਾ ਸੀ। ਪਰ ਅੱਜ ਕੁਝ ਕੁ ਗੰਦੀਆਂ ਮੱਛੀਆਂ ਦੀ ਹੋਂਦ ਕਾਰਨ, ਹੁਬਕਾਂ ਮਾਰਦੇ ਸਰੋਵਰ ਦੀ ਸਵੱਛਤਾ ਲਈ ਕੋਈ ਵਾਲੀ-ਵਾਰਸ ਬਣਨ ਨੂੰ ਵੀ ਤਿਆਰ ਨਹੀਂ। ਦਾਤਾ! ਕਿਤਨਾ ਚੰਗਾ ਹੋਵੇ, ਕਿ ਸੱਪਾਂ ਦੇ ਜ਼ਹਿਰ ਅਤੇ ਗੀਠਿਆਂ ਦੀ ਕੁੜੱਤਣ ਦੂਰ ਕਰਨ ਵਾਂਗ, ਆਪਣੇ ਸਿੱਖਾਂ ਨੂੰ ਵੀ ਕੋਈ ਮੰਤਰ ਫੂਕ ਕੇ ਕੁੜੱਤਣ ਤੋਂ ਮੁਕਤ ਕਰਾ ਜਾਵੇਂ। ਤੁਹਾਡੇ ਸਿੱਖ ਵੀ ਇਸ ਸਖਣੇਪਨ ਤੋਂ ਸ਼ਰਮਸਾਰ ਨਹੀਂ ਜਾਪਦੇ ਕਿ ਇਨ੍ਹਾਂ ਸੁਣ ਰੱਖਿਆ ਹੈ :

"ਸੁਰਾਹੀ ਸਿਰ ਨਿਵਾਂਦੀ ਹੈ ਸਦਾ ਖ਼ਾਲੀ ਪਿਆਲੇ ਤੇ।"

ਮੈਂ ਜਾਣਦਾ ਹਾਂ ਕਿ ਪੰਥਕ ਕੁਰੀਤੀਆਂ ਦੇ ਬੱਜਰ ਪਾਪ, ਕੋਈ ਜੰਗਲੀ ਬੂਟੀਆਂ ਵਾਂਗ, ਆਪੇ ਉਗਮੇ ਨਹੀਂ। ਅਣਜਾਣਿਆਂ ਅਸਾਂ ਆਪ ਇਸ ਦੇ ਬੀਜ ਬੀਜੇ ਹਨ : ਚੌਗਿਰਦੇ ਦੀ ਸ਼ੁਹਰਤ ਜਿੱਤਣ ਖ਼ਾਤਰ ਅਸਾਂ ਇਨ੍ਹਾਂ ਕੁਰੀਤੀਆਂ ਦੀ ਗੋਡੀ ਵੀ ਕੀਤੀ ਹੈ। ਹੁਣ ਜਦੋਂ ਇਨ੍ਹਾਂ ਨੂੰ ਪਾਪਾਂ ਦੇ ਫਲ ਲੱਗੇ ਹਨ, ਤਾਂ ਘਬਰਾ ਕੇ ਕੋਈ ਆਸਰਾ ਭਾਲਣ ਦੀ ਝਾਕ ਜਾਗੀ ਹੈ। ਤੁਸਾਂ ਸੇਧ ਬਖਸ਼ੀ ਸੀ, ਕਿ 'ਜਿਨਿ ਮਾਣਸ ਤੇ ਦੇਵਤੇ

ਕੀਏ, ਕਰਤ ਨਾ ਲਾਗੀ ਬਾਰ।" ਹੁਣ ਅਸਾਨੂੰ ਦੇਵਤੇ ਭਾਵੇਂ ਨਹੀਂ, ਪਰ ਚੰਗੇ ਮਨੁੱਖ ਹੋਣ ਦਾ ਸਾਹਸ ਤਾਂ ਬਖਸ਼ੋ। ਚਾਰੋਂ ਸ਼ਾਨੇ ਚਿਤ ਡਿੱਗਿਆਂ ਦਾ ਸਰਕਾਰੇ ਦਰਬਾਰੇ ਵੀ ਆਦਰ ਮੁਕਦਾ ਜਾਪਦਾ ਹੈ। "ਨਾ ਇਧਰ ਕੇ ਰਹੇ, ਨਾ ਉਧਰ ਕੇ ਰਹੇ।"

ਕੋਈ ਕਸ਼ਮੀਰੀ ਧੁੱਪੇ ਜਾ ਰਿਹਾ ਸੀ। ਕਿਸੇ ਨੇ ਉਸ ਨੂੰ ਛਾਵੇਂ ਟੁਰਨ ਦੀ ਸਲਾਹ ਦਿੱਤੀ, ਤਾਂ ਉਸ ਕਿਹਾ, "ਕੀ ਦੇਸੀ?" ਅਸਾਂ ਪਿਛਲੀ ਸਦੀ ਵਿਚ ਇਕ ਜਤਨ ਅਰੰਭਿਆ ਸੀ, ਕਿ ਪੰਥਕ ਕੁਰੀਤੀਆਂ ਦੂਰ ਕਰੀਏ ਤਾਂ ਜੇ "ਸੱਪ ਮਾਰ ਲਈਏ ਤੇ ਲਾਠੀ ਬਚ ਜਾਏ" ਪਰ ਸੌ ਸਾਲ ਬੀਤਣ ਬਾਅਦ ਤੱਕਦੇ ਹਾਂ ਕਿ "ਸੱਪ ਤਾਂ ਮਰਿਆ ਨਹੀਂ, ਪਰ ਲਾਠੀ ਟੁੱਟ ਗਈ ਹੈ।" ਸਿਆਣੇ ਦਸਦੇ ਹਨ ਕਿ ਲੱਕ-ਟੁੱਟਾ ਤਾਂ ਭਾਵੇਂ ਚੱਲ ਸਕਦਾ ਹੈ ਪਰ ਦਿਲ-ਟੁੱਟਾ ਮੋਇਆਂ ਸਮਾਨ ਹੈ। ਅਸਾਂ ਟੁੱਟੇ ਦਿਲ ਦੀ ਧਰਵਾਸ ਲਈ ਦੁਆਰੇ-ਦੁਆਰੇ ਫਿਰਨਾ ਸ਼ੁਰੂ ਕੀਤਾ। ਕਈ ਮਹੰਤ, ਕਈ ਸੰਤ, ਕਈ ਡੇਰੇ ਝਾਕੇ, ਹਰ ਥਾਈਂ ਇਕ ਨਵਾਂ ਸਈਆਦ ਬੈਠਾ ਤੱਕਿਆ ਹੈ। "ਮੇਲੇ ਵਿਚ ਜਿਉਂ ਬਾਲ ਗੁਆਚਾ, ਭੋਲੇ-ਪਨ ਵਿਚ ਖਿੱਚੀ ਜਾਵੇ, ਫੜ ਕੇ ਹੱਥ ਪਰਾਇਆ।"

ਸੋਚਦਾ ਹਾਂ, ਕਿ ਰੱਬ ਨੇ ਦੈਂਤਾਂ ਦੀ ਥਾਲੀ ਵਿਚ "ਅੰਨ ਦੀ ਟਿੱਕੀ" ਦੀ ਥਾਵੇਂ "ਚੰਨ ਦੀ ਟਿੱਕੀ" ਪਰੋਸ ਦਿੱਤੀ ਹੁੰਦੀ ਤਾਂ ਦੇਵਤਿਆਂ ਦੀਆਂ ਰਾਤਾਂ ਨਿਰਸੰਦੇਹ ਹਨੇਰੀਆਂ ਹੀ ਬੀਤਦੀਆਂ।

ਬਾਬਾ! ਬੇਨਤੀ ਮੰਨ, ਤੇ ਠੁਮਕ ਠੁਮਕ ਕੇ ਆ ਪਹੁੰਚ, ਜਿਵੇਂ ਦੀਪਾਲਪੁਰ ਦੇ ਕੋੜ੍ਹੀ ਦਾ ਬੂਹਾ ਜਾ ਠਕੋਰਿਆ ਸੀ। ਵਲੀ ਕੰਧਾਰੀ ਨੂੰ ਦਰਸ਼ਨ ਜਾ ਦਿੱਤੇ ਸਨ। ਤੁਸੀਂ ਊਣੇ ਪੁਰਸ਼ਾਂ ਕੋਲ ਹਮੇਸ਼ਾਂ ਆਪ ਚੱਲ ਕੇ ਜਾਂਦੇ ਰਹੇ ਹੋ। ਕਿ "ਸੁਰਾਹੀ ਸਿਰ ਨਿਵਾਂਦੀ ਹੈ ਸਦਾ ਖ਼ਾਲੀ ਪਿਆਲੇ ਤੇ।"

ਚੰਪਾ ਦੇ ਫੁੱਲ ਤੋਂ ਕਿਸੇ ਪੁੱਛਿਆ, ਕਿ ਹੋਰ ਸਾਰੇ ਫੁੱਲਾਂ ਤੇ ਭੰਵਰਾ ਪਾਗ਼ਲ ਹੋਇਆ ਚੱਕਰ ਕੱਟਦਾ ਹੈ, ਪਰ ਤੇਰੇ ਵੱਲ ਫੇਰਾ ਪਾਂਦਿਆਂ ਕਦੇ ਤੱਕਿਆ ਨਹੀਂ, ਹਾਲਾਂਕਿ ਤੇਰੇ ਵਿਚ ਰੂਪ ਵੀ ਹੈ, ਰੰਗ ਵੀ ਹੈ ਤੇ ਵਾਸ਼ਨਾ ਵੀ ਹੈ। ਤਾਂ ਨਿੰਮੋਝੂਣ ਹੋਈ ਚੰਪਾ ਨੇ ਉੱਤਰ ਦਿੱਤਾ।

**"ਨਿਸਚਯ, ਮੁਝ ਮੈਂ ਤੀਨ ਗੁਨ, ਰੂਪ ਰੰਗ ਔਰ ਬਾਸ।**
**(ਪਰ) ਰਸ ਬਿਨ ਕੈਸੇ ਸੁਘੜ ਜਨ, ਭੰਵਰਾ ਆਵਤ ਪਾਸ।"**

ਸੋ ਭਾਵੇਂ ਤੁਹਾਡੇ ਸਿੱਖਾਂ ਪਾਸ ਚੋਖੀ ਮਾਇਆ ਹੈ, ਚੰਗਾ ਪਹਿਰਾਵਾ ਹੈ। ਨਾਮ, ਦਾਨ, ਤੇ ਇਸ਼ਨਾਨ ਦਾ ਨਿਯਮ ਵੀ ਹੋਵੇਗਾ ਪਰ "ਸਤਿਗੁਰੂ ਭਾਉ ਭਗਤ ਦਾ ਭੁਖਾ" ਅਨੁਸਾਰ ਤਾਂ ਭਾਵਨਾ ਬਿਨਾਂ ਸਭ ਅਡੰਬਰ ਵਿਅਰਥ ਹਨ। ਪਰ ਸਤਿਗੁਰੂ ਜੀ! ਕੀ ਇਹ ਸੱਚ ਹੈ ਕਿ ਭਾਵਨਾ ਦੇ ਦਾਤੇ ਵੀ ਤੁਸੀਂ ਆਪ ਹੋ, ਅਤੇ ਚਿੱਕੜ ਵਿਚ ਡਿੱਗੇ ਬੱਚੇ ਨੂੰ ਨਾ ਚੁੱਕਣਾ ਮਮਤਾ ਦਾ ਨਿਰਾਦਰ ਹੈ।

